ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

# ਸਤਿਜੁਗ

ਸੰਮਤ 2069 | 2013 ਈਸਵੀ

## ਸਤਿਗੁਰੂ ਜਗਜੀਤ ਸਿੰਘ ਸ਼ਰਧਾਂਜਲੀ ਅੰਕ





ਅਤਿਅੰਤ ਪ੍ਰਸੰਨ ਗਰੀਬ ਨਿਵਾਜ ਜੀ ਵਲੋਂ ਠਾਕੁਰ ਉਦੈ ਸਿੰਘ ਜੀ ਦੀ ਦਸਤਾਰ
ਵਿਚ ਫੁੱਲ ਟੰਗ, ਦੂਸਰਾ ਫੁੱਲ ਦੇਣ ਸਮੇਂ ਦੀ ਇਤਿਹਾਸਕ ਫੋਟੋ

# MESSAGES

## VICE PRESIDENT OF INDIA

**19 December 2012**

I am deeply saddened at the passing away of Sri Satguru Jagjit Singh Ji, Supreme Spiritual Head of Namdhari Sikhs, on December 13, 2012 at Ludhiana.

Sri Satguru Ji was prominent spiritual leader and social reformer whose message of peace, communal harmony and brotherhood affected millions around the world. In his departure, we have lost a spiritual guide and teacher, whose message of peace, goodwill and selfless service will continue to show us the right path for all times to come.

On this solemn occasion, I convey my heartfelt condolences to the bereaved family and to the Namdhari Community. I pray to the Almighty to grant them strength and fortitude to bear this loss. **-M. Hamid Ansari**

## सोनिया गांधी

### अध्यक्ष
### अखिल भारतीय कांग्रेस कमेटी

19 दिसम्बर, 2012

नामधारी पंथ के प्रमुख श्री सद्‌गुरु जगजीत सिंह जी के देहवासन के समाचार से मुझे बहुत कष्ट हुआ। वे गुरु नानक देव जी के आदर्शों पर चलने वाले एक महान व्यक्ति थे। उन्होंने जो उपदेश दूसरों के लिए दिया उसका पूरी तरह पालन अपने जीवन में भी किया। वे 53 वर्षों तक नामधारी पंथ के प्रमुख रहे और लम्बे समय में उन्होंने दुनियां के अनेक देशों में अपना संदेश फैलाया।

सत्‌गुरु जगजीत सिंह जी सच्चे अर्थ में एक आध्यात्मिक पुरुष थे। उनका जीवन निष्ठा और समर्पण का उदाहरण है। वे अपराध और हिंसा से समाज की मुक्ति चाहते थे, वे धार्मिक आतंकवाद से समाज की मुक्ति चाहते थे। वे रोग और दुख से समाज की मुक्ति चाहते थे और यह सब करते हुए अहिंसा और करुणा की व्यापक भावना उनका सबसे बड़ा साधन थी। वे शांति के दूत थे और इन्हीं सब गुणों के कारण भविष्य में भी दीर्घकाल तक उनका स्मरण किया जाएगा।

उनके लाखों अनुयायियों और भक्तों का दुख मैं समझ सकती हूं। इन थोड़े से शब्दों के माध्यम से मैं आप सबके प्रति अपनी हार्दिक संवेदना व्यक्त करती हूं।

## PRIME MINISTER OF INDIA

**14, December, 2012**

Respected Mata Chand Kaur Jee.

I received the news of Satguru Jagjit Singh passing away with deep sorrow and sense of loss.

Satguru's teachings were based on the timeless principle of respect of all religions. His was a simple life devoted to the service of others. He was a source of guidance, inspiration and solace to millions. He was also a renowned musician, well versed in rare and original ragas who worked to preserve the traditions of Indian Classical music.

I convey my heatfelt condolences to you, the near and dear ones of Satguru and his countless followers on this sad occasion.

**-Dr. Manmohan Singh**

## DEPUTY PRIME MINISTER THAILAND

I am deeply saddened to learn of the passing of His Holiness Sri Satguru Jagjit Singh Ji, a beloved and respected leader of Namdhari Sikhs.

I stand alongside Namdhari Sikhs as they honor his contributions.

I will always remember and respect Sri Satguru Jagjit Singh Ji as a leader of great faith, knowledge and kindness.

**-H.E. Phongthep Thepkanjana**

# ਪ੍ਰਧਾਨ ਮੰਤਰੀ

ਮੈਂ ਨਾਮਧਾਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਵਰਗਵਾਸ ਉਤੇ ਉਨ੍ਹਾਂ ਨੂੰ ਦਿਲੋਂ ਸ਼ਰਧਾਂਜਲੀ ਦਿੰਦਾ ਹਾਂ।

ਸਤਿਗੁਰੂ ਜਗਜੀਤ ਸਿੰਘ ਜੀ ਇਕ ਮਹਾਨ ਅਧਿਆਤਮਿਕ ਗੁਰੂ ਸਨ। ਉਹ ਲੱਖਾਂ ਲੋਕਾਂ ਲਈ ਮਾਰਗ-ਦਰਸ਼ਕ ਅਤੇ ਪ੍ਰੇਰਣਾ ਸਰੋਤ ਸਨ। ਆਪਣੇ ਸਾਦਗੀ ਭਰਪੂਰ ਜੀਵਨ ਵਿਚ ਉਨ੍ਹਾਂ ਨੇ ਸਦਾ ਦੂਜਿਆਂ ਦੀ ਸੇਵਾ ਕੀਤੀ। ਉਨ੍ਹਾਂ ਨੇ ਆਪਣੀ ਸਿੱਖਿਆ ਵਿਚ ਇਕ ਦੂਜੇ ਪ੍ਰਤੀ ਪ੍ਰੇਮ ਅਤੇ ਸਦਭਾਵਨਾ ਉਤੇ ਹਮੇਸ਼ਾਂ ਜ਼ੋਰ ਦਿੱਤਾ। ਉਨ੍ਹਾਂ ਦਾ ਸੰਦੇਸ਼ ਸਹਿਨਸ਼ੀਲਤਾ ਅਤੇ ਸਰਬ-ਧਰਮ ਸਦਭਾਵਨਾ ਦੇ ਅਟਲ ਸਿਧਾਂਤਾਂ ਉਤੇ ਅਧਾਰਿਤ ਸੀ।

ਸਤਿਗੁਰੂ ਮੇਹਨਤ ਦੀ ਮਹੱਤਤਾ ਵਿਚ ਦ੍ਰਿੜ ਵਿਸ਼ਵਾਸ ਰੱਖਦੇ ਸਨ। ਉਹ ਸਾਡੇ ਦੇਸ ਅਤੇ ਸਮਾਜ ਵਿਚ, ਪਰੰਪਰਾ ਅਤੇ ਆਧੁਨਿਕਤਾ ਵਿਚਕਾਰ ਇਕ ਮਜ਼ਬੂਤ ਸੰਤੁਲਨ ਵੇਖਣਾ ਚਾਹੁੰਦੇ ਸਨ।

ਉਹ ਇੱਕ ਪ੍ਰਸਿੱਧ ਸੰਗੀਤਕਾਰ ਵੀ ਸਨ। ਉਨ੍ਹਾਂ ਨੇ ਭਾਰਤੀ ਸ਼ਾਸਤਰੀ ਸੰਗੀਤ ਦੀਆਂ ਪਰੰਪਰਾਵਾਂ ਨੂੰ ਅੱਗੇ ਵਧਾਉਣ ਵਿਚ ਬੇਸ਼ਕੀਮਤੀ ਯੋਗਦਾਨ ਦਿੱਤਾ।

ਸਤਿਗੁਰੂ ਜੀ ਦੀਆਂ ਸਿਖਿਆਵਾਂ ਸਾਡਾ ਹਮੇਸ਼ਾ ਮਾਰਗ ਦਰਸ਼ਨ ਕਰਦੀਆਂ ਰਹਿਣਗੀਆਂ।

ਮੈਂ ਉਨ੍ਹਾਂ ਦੇ ਸਾਰੇ ਸਕੇ-ਸੰਬੰਧੀਆਂ, ਅਣਗਿਣਤ ਚਾਹੁਣ ਵਾਲਿਆਂ ਅਤੇ ਆਪ ਸਭ ਦੇ ਪ੍ਰਤੀ ਆਪਣੀਆਂ ਭਾਵਪੂਰਨ ਸੰਵੇਦਨਾਵਾਂ ਪ੍ਰਗਟ ਕਰਦਾ ਹਾਂ।

**-ਡਾ. ਮਨਮੋਹਨ ਸਿੰਘ**

21 ਦਸੰਬਰ, 2012

## ਪਦਮ ਵਿਭੂਸ਼ਣ
## ਉਸਤਾਦ ਅਮਜਦ ਅਲੀ ਖਾਂ

"ਹਮਾਰੇ ਪਿਤਾ ਜੀ ਹਮੇਸ਼ਾਂ ਕਹਤੇ ਥੇ ਕਿ ਸ਼ਾਸਤਰੀ ਸੰਗੀਤ ਕੀ ਸੇਵਾ ਹਰ ਇਨਸਾਨ ਨਹੀਂ ਕਰ ਸਕਤਾ। ਇਸੇ ਕਰਨੇ ਵਾਲਾ ਬਾਦਸ਼ਾਹ ਹੋ ਜਾਂ ਫਕੀਰ ਹੋ। ਸਤਿਗੁਰੂ ਜਗਜੀਤ ਸਿੰਘ ਜੀ ਬਾਦਸ਼ਾਹ ਵੀ ਹੈਂ ਫਕੀਰ ਭੀ। ਆਪ ਏਕ ਐਸੀ ਰੌਸ਼ਨੀ ਹੈ ਜੋ ਪੂਰੇ ਹਿੰਦੁਸਤਾਨ ਕੋ ਰਾਸਤਾ ਦਿਖਾ ਰਹੇ ਹੈਂ ਕਿ ਸ਼ਾਸਤਰੀ ਸੰਗੀਤ ਕਿਆ ਹੈ? ਇਸ ਕੀ ਕੈਸੇ ਉਪਾਸਨਾ ਕਰਨੀ ਚਾਹੀਏ।"

# ਲੈਫਟੀਨੈਂਟ ਗਵਰਨਰ
# ਪੁਡੁਚੇਰੀ

ਮੈਂ ਨਾਮਧਾਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ, ਜੋ ਕਿ 13 ਦਸੰਬਰ 2012 ਨੂੰ ਬ੍ਰਹਮਲੀਨ ਹੋ ਗਏ ਸਨ, ਨੂੰ ਅੱਜ ਸ਼ਰਧਾਂਜਲੀ ਸਮਾਗਮ ਤੇ ਨਤਮਸਤਕ ਹੁੰਦਿਆਂ ਹੋਇਆਂ, ਦੇਸ਼ ਦੀ ਆਜ਼ਾਦੀ ਦਾ ਬਿਗੁਲ ਵਜਾਉਣ ਵਾਲੇ ਮਹਾਨ ਸੁਤੰਤਰਤਾ ਸੰਗ੍ਰਾਮੀ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਪਾਏ ਪੂਰਨਿਆਂ ਤੇ ਚੱਲ ਕੇ ਆਪਣਾ ਜੀਵਨ, ਦੇਸ਼ ਕੌਮ ਦੀ ਇਕਮੁੱਠਤਾ ਅਤੇ ਸਮਾਜਿਕ ਕੁਰੀਤੀਆਂ ਨੂੰ ਦੂਰ ਕਰਨ ਵਾਲੇ, ਵਿਦੇਸ਼ਾਂ ਵਿਚ ਵਿਸ਼ਵ ਸ਼ਾਂਤੀ ਦਾ ਸੰਦੇਸ਼, ਅਹਿੰਸਾ ਦੇ ਪੁਜਾਰੀ ਤੇ ਅੱਜ ਦੇ ਸਮੇਂ ਵਿਚ ਸਵੱਛ ਵਾਤਾਵਰਨ ਨੂੰ ਸਹੀ ਸੇਧ ਦੇਣ ਵਾਲੇ ਇਸ ਮਹਾਨ ਸੰਗੀਤਕਾਰ,ਜਿਨਾਂ ਨੇ ਤੰਤੀ ਸਾਜਾਂ ਨਾਲ ਕੀਰਤਨ ਕਰਨ ਦੀ ਪਰੰਪਰਾ ਨੂੰ ਸੰਗੀਤ ਦੀ ਦੁਨੀਆਂ ਵਿਚ ਦਰਜ਼ ਕਰਵਾਇਆ, ਨੂੰ ਬਾ-ਅਦਬ ਸ਼ਰਧਾ ਦੇ ਫੁੱਲ ਅਰਪਣ ਕਰਦਾ ਹਾਂ।

ਆਪ ਨੂੰ ਰਹਿੰਦੀ ਦੁਨੀਆਂ ਤਕ ਗਰੀਬਾਂ, ਲੋੜਵੰਦਾਂ ਤੇ ਬਜ਼ੁਰਗਾਂ ਦੇ ਮਸੀਹਾ ਅਤੇ ਸਮਾਜ ਸੇਵਕ ਸੰਸਥਾਵਾਂ ਦੀ ਸਥਾਪਨਾ ਤੇ ਇਸ ਦੀ ਸਰਪ੍ਰਸਤੀ ਹੇਠ ਨਸ਼ਾ ਰਹਿਤ ਸਮਾਜ ਤੇ ਦਾਜ ਦਹੇਜ ਰਹਿਤ ਵਿਵਾਹਾਂ ਦੇ ਸਿਰਜਨਹਾਰ, ਤਿਆਗ, ਸਾਦਗੀ ਕਲਾ ਤੇ ਸਾਹਿਤਕ ਪੱਖੋਂ ਇਕ ਵਿਲਖਣ ਉਪਾਸ਼ਕ ਅਤੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿਧਾਂਤਾ ਦੇ ਪਰਚਾਰ ਤੇ ਪਰਸਾਰ ਕਰਨ ਵਾਲੇ ਇਕ ਮਹਾਨ ਤੇ ਪਵਿੱਤਰ ਆਤਮਾ ਦੇ ਤੌਰ ਤੇ ਜਾਣਿਆਂ ਜਾਂਦਾ ਰਹੇਗਾ।

**-ਡਾ. ਇਕਬਾਲ ਸਿੰਘ**

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਬਿਕ੍ਰਮੀ ੧੯੭੭ (੧੯੨੦ ਈ:) ਤੋਂ ਸਥਾਪਿਤ

# ਸਤਿਜੁਗ

ਕਲਿਜੁਗ ਮੇਂ ਸਤਿਜੁਗ ਵਰਤਾਊਂ॥ ਤਬੀ ਬਾਰਵਾਂ ਬਪੁ ਕਹਾਊਂ॥

## ਸਤਿਗੁਰੂ ਜਗਜੀਤ ਸਿੰਘ ਸ਼ਰਧਾਂਜਲੀ ਅੰਕ
## 2013 ਈ. (2069 ਬਿ.)

### ਪੱਤਾ ਪੱਤਾ ਸੁਰ ਲਗਦਾ ਹੈ

ਤੇਰੀ ਲੋਏ/ਲ਼ਫ਼ਜ਼ ਪਰੋਏ
ਸਭ ਗ਼ਮ ਮਿਟ ਕੇ ਨ਼ਗਮਾ ਹੋਏ
ਹਰ ਰੁੱਖ ਸਾਜ਼ ਜਿਹਾ ਵੱਜਦਾ ਹੈ
ਪੱਤਾ ਪੱਤਾ ਸੁਰ ਲਗਦਾ ਹੈ
ਇਹ ਦਰਬਾਰ ਸਦਾ ਸਜਦਾ ਹੈ
ਰਿਸ਼ਮਾਂ ਕਿਰਣਾਂ ਬੁਣਨ ਚੰਦੋਏ
ਅੰਬਰ ਦੇ ਉਚ ਨੀਲੇ ਵਰਕੇ
ਅੱਖਰ ਜਗ ਪਏ ਇਕ ਇਕ ਕਰ ਕੇ
ਦੇਖਿਆ ਅਸਾਂ ਉਨ੍ਹਾਂ ਨੂੰ ਪੜ੍ਹ ਕੇ
ਕੀ ਕੀ ਅਰਥ ਉਜਾਗਰ ਹੋਏ

ਜੁਗ ਬੀਤੇ ਤੇ ਲੰਘੀਆਂ ਸਦੀਆਂ
ਭੁੱਲੀਆਂ ਨਾ ਆਪਣਾ ਰਾਹ ਨਦੀਆਂ
ਹਰ ਪਲ ਸ਼ਹੁ ਸਾਗਰ ਵੱਲ ਵਧੀਆਂ
ਕਿੰਨੀ ਵੀ ਰਾਤ ਹਨ੍ਹੇਰੀ ਹੋਏ

ਭੇਦ ਰਿਹਾ ਨਾ ਜਾਤ ਨਸਲ ਦਾ
ਪਾਇਆ ਭੇਤ ਜੋ ਅੰਤ ਅਸਲ ਦਾ
ਨੂਰ ਹੀ ਬੀਜ ਹੈ ਆਦਿ ਫ਼ਸਲ ਦਾ
ਰੰਗ ਰੰਗ ਦੇ ਫੁਲ ਉਗ ਖਲੋਏ

ਤੇਰੀ ਲੋਏ/ਲ਼ਫ਼ਜ਼ ਪਰੋਏ ਮਿਟ ਸਾਰੇ
ਗ਼ਮ ਸਰਗਮ ਹੋਏ॥

-ਸੁਰਜੀਤ ਪਾਤਰ (ਡਾ.)
ਪਦਮ ਸ੍ਰੀ

# ਸਤਿਜੁਗ

**ਸਤਿਗੁਰੂ ਜਗਜੀਤ ਸਿੰਘ ਸ਼ਰਧਾਂਜਲੀ ਅੰਕ 2013**

8 ਤੋਂ 28 ਚੇਤਰ—2069-70
(21 ਮਾਰਚ - 10 ਅਪਰੈਲ) 2013
ਸੰਮਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ 198
ਜਿਲਦ 21
ਨੰਬਰ 6, 7, 8



**ਸਤਿਜੁਗ**
ਨਾਮਧਾਰੀ ਗੁਰਦੁਆਰਾ, ਰਮੇਸ਼ ਨਗਰ
ਨਵੀਂ ਦਿੱਲੀ-110015
ਫ਼ੋਨ : 41425686
**E : mail :satjugweekly@gmail.com**



**ਐਡੀਟਰ, ਛਾਪਕ ਤੇ ਪ੍ਰਕਾਸ਼ਕ :**
ਹਰਵਿੰਦਰ ਸਿੰਘ ਹੰਸਪਾਲ ਦੇ ਪ੍ਰਬੰਧ ਨਾਲ,
ਰਾਮ ਕ੍ਰਿਸ਼ਨਾ ਪ੍ਰੈਸ, ਨਰਾਇਣਾ
ਨਵੀਂ ਦਿੱਲੀ ਵਿੱਚ ਛਪਿਆ,
ਦਫ਼ਤਰ ਸਤਿਜੁਗ,
ਨਾਮਧਾਰੀ ਗੁਰਦੁਆਰਾ, ਰਮੇਸ਼ ਨਗਰ,
ਨਵੀਂ ਦਿੱਲੀ-110015
ਤੋਂ ਪ੍ਰਕਾਸ਼ਤ ਹੋਇਆ।
(ਨਾਮਧਾਰੀ ਦਰਬਾਰ ਵਾਸਤੇ)

**THE SATJUG**
**Namdhari Gurdwara**
**Ramesh Nagar, New Delhi-15**
**RNI No. 55658/93**
**Postal Regd. No. DL (W) 01/2055/12-14**
**Licence No. U(C)-169/2012-14**
**to post without pre-payment at**
**IPMBC/1**

| | | |
|---|---|---|
| ਇਕ ਸਾਲ | ਦੇਸ - 200 ਰੁ. | |
| | ਪ੍ਰਦੇਸ - 30 ਪੌਂਡ | |
| ਪੰਜ ਸਾਲ | ਦੇਸ - 800 ਰੁ. | |
| | ਪ੍ਰਦੇਸ - 120 ਪੌਂਡ | |

Designed and Typeset at
CADCON INC, New Delhi
cadcon_inc@yahoo.com
Ph : 9871278465

*ਪੱਤਰ ਵਿਹਾਰ ਦਾ ਪਤਾ :*
ਮੈਨੇਜਰ, ਸਤਿਜੁਗ
ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ,
ਨਵੀਂ ਦਿੱਲੀ-110015


# ਤਤਕਰਾ



## ਸਤਿਗੁਰੂ ਜੀ ਦੀ ਤਸਵੀਰ ਵੱਲ ਤੱਕਦਿਆਂ

ਇਕ ਕਥਾ ਪੜਦਿਆਂ ਰਾਜ ਭਾਗ ਤਿਆਗ ਕੇ ਜੰਗਲਾਂ ਵਿਚ ਭਟਕਦੇ ਜ਼ਿੰਦਗੀ ਅਤੇ ਮੌਤ ਦੇ ਅਰਥ ਤਲਾਸ਼ਦੇ ਮਹਾਤਮਾ ਬੁੱਧ ਦੀ ਜਦੋਂ ਮੈਂ ਸ਼ਕਲ ਕਿਆਸਦੀ ਹਾਂ ਤਾਂ ਪ੍ਰਾਪਤ ਕਿਸੇ ਵੀ ਮੂਰਤ ਜਾਂ ਮੂਰਤੀ ਚੋਂ ਮੈਨੂੰ ਮਹਾਤਮਾ ਬੁੱਧ ਨਹੀਂ ਦਿਸਦੇ ਪਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਤਸਵੀਰ ਵੱਲ ਤਕਦਿਆਂ ਮੈਨੂੰ ਲੱਗਿਆ ਮਹਾਤਮਾ ਬੁੱਧ ਹੂ-ਬਹੂ ਏਹੋ ਜਿਹੇ ਹੀ ਹੋਣਗੇ। ਉਹੀ ਨੂਰਾਨੀ ਚਿਹਰਾ, ਉਹੀ ਨਿੱਕੀਆਂ ਨਿੱਕੀਆਂ ਗੱਲਾਂ ਰਾਹੀਂ ਅਰਥ ਸਮਝਾਉਣ ਵਾਲਾ ਬੁੱਧ ਇਹੋ ਜਿਹਾ ਹੀ ਤਾਂ ਹੋਵੇਗਾ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਵੇਖਕੇ ਮੈਨੂੰ ਲੱਗਿਆ ਕਿ ਮਹਾਂਬਲੀ, ਪੀਰ, ਫਕੀਰ, ਸੰਤ, ਗੁਰੂ, ਰਿਸ਼ੀ-ਮੁਨੀ ਇਹੋ ਜਿਹੇ ਹੀ ਤਾਂ ਹੁੰਦੇ ਹੋਣਗੇ। ਇਹ ਸੋਚਦਿਆਂ ਤੁਹਾਡਾ ਮਨ ਆਪਣੇ ਆਪ ਸਤਿਕਾਰ ਵਿਚ ਝੁਕ ਜਾਂਦਾ ਹੈ।

—ਦਲੀਪ ਕੌਰ ਟਿਵਾਣਾ

# ਸਦ ਉਪਦੇਸ਼
## ਸ੍ਰੀ ਸਤਿਗੁਰੂ ਉਦੈ ਸਿੰਘ ਜੀ
# ਸਾਰਿਆਂ ਤੋਂ ਵੱਡੀ ਸ਼ਰਧਾਂਜਲੀ

ਇੱਕ ਵਾਰੀ ਰਸਨਾ ਪਵਿੱਤਰ ਕਰੀਏ, ਉਹਨਾਂ ਸੱਚੇ ਪਾਤਸ਼ਾਹ ਜੀ ਨੂੰ ਯਾਦ ਕਰੀਏ ਜਿਨ੍ਹਾਂ ਦੇ ਵਿਯੋਗ ਵਿੱਚ ਆਪਾਂ ਸਭ ਇਕੱਠੇ ਹੋਏ ਹਾਂ। ਉਹਨਾਂ ਦੀ ਬਖ਼ਸ਼ਸ਼ ਨਾਲ ਹੀ ਉਹਨਾਂ ਦੀ ਫੁਲਵਾੜੀ ਖਿੜੀ ਵੇਖਕੇ ਅਸੀਂ ਸਾਰੇ ਹੀ ਨਿਹਾਲ ਹੁੰਦੇ ਹਾਂ। ਤੁਹਾਨੂੰ ਵੇਖ ਕੇ, ਸਿੱਖੀ ਸਰੂਪ ਵੇਖਕੇ, ਬਹੁਤ ਹੀ ਖੁਸ਼ੀ ਹੁੰਦੀ ਹੈ। ਸਾਰੇ ਆਖੀਏ, ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ।

ਮਾਤਾ ਜੀ ਦੇ ਹੁਕਮ ਨਾਲ, ਤੁਹਾਡੇ ਪ੍ਰੇਮ ਕਰਨ ਨਾਲ, ਮੈਨੂੰ ਦਰਸ਼ਨ ਕਰਨ ਦਾ ਸੁਭਾਗਾ ਮੌਕਾ ਮਿਲਿਆ ਹੈ।

ਮੈਂ ਅਰਜ਼ ਕਰਾਂ, ਸਤਿਗੁਰੂ ਜਗਜੀਤ ਸਿੰਘ ਵਰਗਾ ਕੋਈ ਹੋ ਹੀ ਨਹੀਂ ਸਕਦਾ। ਉਹਨਾਂ ਨੇ ਸਾਡੇ ਤੇ ਬਹੁਤ ਕਿਰਪਾ ਕੀਤੀ ਹੈ। ਮੈਨੂੰ ਲੱਗਦਾ ਹੈ ਕਿ ਇਕੱਲਾ ਮੈਂ ਸਤਿਗੁਰੂ ਜੀ ਦੇ ਬਹੁਤ ਨੇੜੇ ਸੀ, ਪਰ ਤੁਹਾਡੇ ਵਿਚੋਂ ਬਹੁਤ ਸਾਰੇ ਸੱਜਣ ਹਨ ਜਿਨ੍ਹਾਂ ਮੇਰੇ ਤੋਂ ਵੀ ਜ਼ਿਆਦਾ ਕਿਰਪਾ ਪ੍ਰਾਪਤ ਕੀਤੀ ਹੈ। ਉਹਨਾਂ ਨੇ ਬਜ਼ੁਰਗਾਂ ਤੋਂ ਲੈ ਕੇ ਬੱਚਿਆਂ ਤੱਕ ਸਭ ਨਾਲ ਪਿਆਰ ਕੀਤਾ। ਹਰ ਇੱਕ ਨੂੰ ਇਹ ਹੀ ਮਹਿਸੂਸ ਹੋਇਆ ਸ਼ਾਇਦ ਸਤਿਗੁਰੂ ਜੀ ਮੇਰੇ ਨਾਲ ਹੀ ਜ਼ਿਆਦਾ ਪਿਆਰ ਕਰਦੇ ਸਨ। ਉਸੇ ਪਿਆਰ ਦਾ ਵਰੋਸਾਇਆ ਹੋਇਆ ਮੈਂ ਵੀ ਇੱਕ ਛੋਟਾ ਜਿਹਾ ਸਿੱਖ ਹਾਂ। ਉਹਨਾਂ ਦੀ ਜਗ੍ਹਾ ਉਤੇ ਬੈਠਣ ਦਾ ਕਿਸੇ ਦਾ ਜੀਅ ਨਹੀਂ ਸੀ ਕਰਦਾ। ਸਾਡਾ ਤਾਂ ਸਾਰਿਆਂ ਦਾ ਇਹੀ ਜੀਅ ਕਰਦਾ ਸੀ ਸਾਡੀ ਰਹਿੰਦੀ ਜ਼ਿੰਦਗੀ ਤੱਕ ਸਾਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਹੋਣ। ਪਰ ਇਹ ਵੀ ਉਹਨਾਂ ਦੀ ਰਜ਼ਾ ਹੈ। ਇਹ ਵੀ ਜੋ ਲਿਖਿਆ ਹੈ, ਜੋ ਬਣਿਆ ਹੈ ਉਸੇ ਦੇ ਮੁਤਾਬਿਕ ਹੋਣੀ ਕਰਦੀ ਹੈ।

ਮੈਂ ਤੁਹਾਨੂੰ ਉਪਦੇਸ਼ ਨਹੀਂ ਦੇ ਸਕਦਾ। ਜਿੰਨੀ ਤੁਹਾਡੇ ਤੇ ਸੱਚੇ ਪਾਤਸ਼ਾਹ ਜੀ ਦੀ ਕਿਰਪਾ ਹੈ ਉਨੀ ਸ਼ਾਇਦ ਮੇਰੇ ਤੇ ਵੀ ਨਹੀਂ ਹੋਣੀ। ਜਦੋਂ ਸਤਿਗੁਰੂ ਸੱਚੇ ਪਾਤਸ਼ਾਹ ਜੀ

ਦੀ ਦੇਹ ਸ਼ਾਂਤ ਹੋਈ ਪ੍ਰੈਸ ਵਾਲਿਆਂ ਨੇ ਪੁੱਛਿਆ, "ਤੁਸੀਂ ਅੱਗੇ ਕੀ ਕਰੋਗੇ?" ਮੈਂ ਕਿਹਾ, "ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਜੋ ਪ੍ਰੋਗਰਾਮ ਸਾਨੂੰ ਦਿੱਤਾ ਹੈ ਉਸ ਤੋਂ ਉਤੇ ਕੋਈ ਨਹੀਂ, ਨਵਾਂ ਪ੍ਰੋਗਰਾਮ ਕਿਸੇ ਨੂੰ ਉਲੀਕਣ ਦੀ ਕੋਈ ਜ਼ਰੂਰਤ ਹੀ ਨਹੀਂ।" ਜੇ ਅਸੀਂ ਸਾਰੇ ਉਹੀ ਕੁੱਝ ਕਰ ਸਕੀਏ, ਉਸ ਤੋਂ ਵੱਡੀ ਸਤਿਗੁਰੂ ਜੀ ਨੂੰ ਸ਼ਰਧਾਂਜਲੀ ਨਹੀਂ। ਮੈਂ ਉਹਨਾਂ ਦੇ ਬਚਨਾਂ ਵਿਚੋਂ ਸਾਰਿਆਂ ਨੂੰ ਅਰਜ਼ ਕਰਦਾ ਹਾਂ। ਇੱਥੇ ਬੱਚੇ ਵੀ ਬੈਠੇ ਨੇ, ਮੇਰੇ ਵੀਰ ਵੀ ਨੇ ਤੇ ਭੈਣਾਂ ਵੀ ਨੇ। ਆਪਣਾ ਜੀਅ ਕਰਦਾ ਹੈ ਸਾਡੇ ਨਾਲੋਂ ਸਾਡਾ ਬੱਚਾ ਜ਼ਿਆਦਾ ਪੜ੍ਹੇ, ਸਾਡਾ ਬੱਚਾ ਜ਼ਿਆਦਾ ਧਨ ਕਮਾਵੇ। ਸਤਿਗੁਰੂ ਜੀ ਹੁਕਮ ਕਰਦੇ ਸਨ ਜਿਹੜੀ ਸਿੱਖੀ ਏ ਸਾਰਿਆਂ ਤੋਂ ਵਡਾ ਧਨ ਹੈ। ਇਹੀ ਤੁਸੀਂ ਅਰਦਾਸ ਕਰੋ, ਕੋਸ਼ਿਸ਼ ਕਰੋ ਕਿ ਬੱਚੇ ਤੁਹਾਡੇ ਸਿੱਖ ਵੀ ਸਾਡੇ ਤੋਂ ਹੋਰ ਚੰਗੇ ਹੋਣ। ਬੱਚਿਆਂ ਨੂੰ ਨਾਮ ਸਿਮਰਨ ਕਰਾਉਣਾ ਏ। ਦਿਲ ਨਹੀਂ ਕਰਦਾ, ਮੁਸ਼ਕਿਲ ਏ। ਸੱਚੇ ਪਾਤਸ਼ਾਹ ਦਾ ਹੁਕਮ ਹੈ, ਕਿਸੇ ਤਰ੍ਹਾਂ ਵੀ ਉਹ ਕਰਨ ਬੱਚਿਆਂ ਨੂੰ ਇਕ ਘੰਟਾ ਨਾਮ ਸਿਮਰਨ ਜ਼ਰੂਰ ਕਰਵਾਓ। ਜਿਹੜੀਆਂ ਲੀਕਾਂ ਹੁਣ ਪੈ ਜਾਣਗੀਆਂ, ਪੱਕੀਆਂ ਨੇ ਉਹ ਪਈਆਂ ਰਹਿਣਗੀਆਂ।

ਦੂਸਰੀ ਅਰਜ਼ ਮੈਂ ਇਹ ਕਰਨੀ ਚਾਹੁੰਦਾ ਹਾਂ ਮਾਤਾ ਜੀ ਵੀ ਕਿਰਪਾ ਕਰਦੇ ਨੇ ਜਿਥੇ ਵੀ ਜਾਂਦੇ ਨੇ ਹੁਕਮ ਕਰਦੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਨੇ ਹੁਕਮ ਕਰਕੇ ਜੋ ਸਵਾ ਲੱਖ ਪਾਠਾਂ ਦਾ ਪ੍ਰਵਾਹ ਚਲਾਇਆ ਹੈ, ਜਿਸਨੂੰ ਸੱਤ ਅੱਠ ਸਾਲ ਹੋ ਗਏ ਹਨ ਉਹਨਾਂ ਚੋਂ 65 ਹਜ਼ਾਰ ਤੋਂ ਜ਼ਿਆਦਾ ਪਾਠ ਹੋ ਚੁੱਕੇ ਸਨ। ਉਹਨਾਂ ਵਿਚੋਂ ਜਿੰਨੇ ਵੀ ਹੋ ਸਕਦੇ ਹਨ ਘਰ ਪ੍ਰਤੀ ਆਪਣੇ ਪਾਠ ਲਓ। ਜਿਹੜਾ ਘਰ ਇਕ ਮਹੀਨੇ ਚ ਇਕ ਪਾਠ ਕਰ ਸਕਦਾ ਹੈ, ਇੱਕ ਕਰ ਲਓ। ਜਿਹੜੇ ਦੋ ਮਹੀਨੇ ਵਿਚ ਇੱਕ ਕਰ ਸਕਦਾ ਹੈ ਇੱਕ ਕਰ ਲਓ। ਮੈਂ ਮਾਤਾ ਜੀ ਦਾ ਹੁਕਮ ਸੁਣਾਉਂਦਾ ਹਾਂ। ਸੱਚੇ ਪਾਤਸ਼ਾਹ ਤਾਂ ਹੁਕਮ ਕਰਦੇ ਹੀ ਰਹੇ ਹਨ। ਉਹ ਪਾਠ ਆਪਾਂ ਜ਼ਰੂਰ ਪੂਰੇ ਕਰੀਏ ਤਾਂਕਿ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਣ। ਸਾਰਿਆਂ ਤੋਂ ਵੱਡੀ ਸ਼ਰਧਾਂਜਲੀ ਇਹੀ ਹੈ, ਆਪਾਂ ਸਤਿਗੁਰੂ ਜੀ ਦੇ ਹੁਕਮ ਤੇ ਜਿੰਨਾਂ ਵੀ ਵੱਧ ਤੋਂ ਵੱਧ ਚੱਲ ਸਕੀਏ, ਚਲਾਉਣਾ ਉਹਨਾਂ ਹੀ ਹੈ, ਆਪਾਂ ਚਲੀਏ। ਅਖ਼ੀਰ ਤੇ ਤੁਹਾਡੇ ਸਾਰਿਆਂ ਦੇ ਚਰਨਾਂ 'ਚ ਮੇਰੀ ਇਹ ਬੇਨਤੀ ਹੈ ਮੇਰੇ ਵਾਸਤੇ ਵੀ ਇਹ ਅਰਦਾਸ ਕਰੋ ਕਿ ਮੈਂ ਇਹ ਸੇਵਾ ਕਰ ਸਕਾਂ ਜਿਹੜੀ ਬਹੁਤ ਵੱਡੀ ਏ।

***

# ਪ੍ਰਵਚਨ
# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ
# ਸਤਿਗੁਰੂ ਦੀ ਸੇਵਾ ਕੀ ਹੈ?

***ਹਰਿ ਕੇ ਸੇਵਕ ਜੋ ਹਰਿ ਭਾਏ ਤਿਨ ਕੀ ਕਥਾ ਨਿਰਾਰੀ ਰੇ।।***

ਇਸ ਜਗਤ ਦੇ ਸੁਖ ਨੂੰ ਮਿਥਿਆ ਕਰਕੇ ਝੂਠਾ ਕਰਕੇ ਮੰਨੇ ਤਾਂ ਕਿ ਪਰਲੋਕ ਦੇ ਸੁਖ ਨੂੰ ਹਾਸਲ ਕਰ ਸਕੇ।

ਸਤਿਗੁਰੂ ਦੀ ਸੇਵਾ ਕੀ ਹੈ? ਹਰ ਵੇਲੇ ਸਤਿਗੁਰੂ ਨੂੰ ਯਾਦ ਰੱਖਣਾ। ਯਾਦ ਰੱਖਣ ਦਾ ਕਿੰਨਾ ਅਸਰ ਹੁੰਦਾ ਹੈ? ਕਹਿੰਦੇ ਹਨ ਕਿ ਕੂੰਜਾਂ ਜਿਹੜੀਆਂ ਨੇ ਬਰਫ ਦੇ ਵਿਚ ਆਂਡੇ ਦੇ ਕੇ ਆਉਂਦੀਆਂ ਨੇ, ਜਿਸ ਵੇਲੇ ਸਿਆਲ ਆਉਂਦਾ ਹੈ। ਤੁਹਾਨੂੰ ਪਤੈ ਸਿਆਲ ਵਿਚ ਕੂੰਜਾਂ ਬੜੀਆਂ ਆਉਂਦੀਆਂ ਨੇ। **ਕਤਕ ਕੂੰਜਾਂ ...........**। ਉਹ ਕੂੰਜਾਂ ਜਿਹੜੀਆਂ ਹਨ, ਜਿਸ ਵੇਲੇ ਆਂਡੇ ਦੇ ਕੇ ਆਉਣ, ਬੱਚੇ ਦੇ ਕੇ ਆਉਣ, ਜਿਹੜੇ ਉਹਨੂੰ ਯਾਦ ਰਹਿ ਜਾਣ, ਮੰਨ ਲਓ ਜੇ ਚਾਰ ਆਂਡੇ ਨੇ ਤੇ ਤਿੰਨ ਯਾਦ ਰਹਿ ਜਾਣ ਤਾਂ ਚੌਥਾ ਜਿਹੜਾ ਯਾਦ ਨਹੀਂ ਰਿਹਾ ਉਹ ਗਲ ਗਿਆ, ਉਹ ਨਹੀਂ ਬਚਿਆ। ਜਿਹੜੇ ਯਾਦ ਰਹਿ ਜਾਣ ਓਹ ਬਚਦੇ ਨੇ। ਏਸੇ ਤਰਾਂ ਸਤਿਗੁਰੂ ਨੇ ਬਾਣੀ ਵਿਚ ਲਿਖਿਐ—

***ਊਡੇ ਊਡਿ ਆਵੈ ਸੈ ਕੋਸਾ ਤਿਸ ਪਾਛੈ ਬਚਰੇ ਛਰਿਆ।।***
***ਤਿਨ ਕਵਣੁ ਖਿਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ।।***

ਸਿਮਰਨ ਦੀ ਏਨੀ ਤਾਕਤ ਏ, ਓਥੇ ਉਹਨਾਂ ਦੀ ਪਾਲਣਾ ਪੋਸ਼ਣਾ ਹੁੰਦੀ ਜਾਂਦੀ ਹੈ। ਜੇ ਅਸੀਂ ਸਤਿਗੁਰੂ ਦਾ ਸਿਮਰਨ ਕਰਾਂਗੇ ਉਹਦੀ ਬਾਰ ਬਾਰ ਯਾਦ ਕਰਾਂਗੇ ਤਾਂ ਅਸੀਂ ਸਤਿਗੁਰੂ ਦੀ ਯਾਦ ਵਿਚ ਆ ਜਾਂਦੇ ਹਾਂ, ਫਿਰ ਸਾਨੂੰ ਦੁਖ ਤਕਲੀਫ ਕੋਈ ਨਹੀਂ ਰਹਿੰਦਾ।

***ਹਰਿ ਕੀ ਸੇਵਾ ਚਾਕਰੀ ਸਚੈ ਸਬਦਿ ਪਿਆਰਿ।।***

ਸਤਿਗੁਰੂ ਦੀ ਸੇਵਾ ਕੀ ਹੈ? ਉਹਨੂੰ ਹਰ ਵੇਲੇ ਯਾਦ ਰੱਖਣਾ, ਉਸਦੇ ਨਾਮ ਨੂੰ ਜਪਣਾ। ਇਹ ਸਤਿਗੁਰੂ ਦੀ ਸੇਵਾ ਹੈ ਜਾਂ ਇਹ ਸਮਝ ਲਓ ਕਿ

***ਹਰਿ ਕੀ ਟਹਲ ਕਮਾਵਣੀ ਜਪੀਐ ਪ੍ਰਭ ਕਾ ਨਾਮੁ।।***

ਇਹ ਸਤਿਗੁਰੂ ਦੀ ਸੇਵਾ ਹੈ।

***ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ।।***

ਉਹ ਸੇਵਾ ਕਰੋ ਜੋ ਸਤਿਗੁਰੂ ਨੂੰ ਚੰਗੀ ਲੱਗੇ ਅਤੇ ਉਸਨੂੰ ਹਮੇਸ਼ਾਂ ਯਾਦ ਰੱਖੋ। ਇਹਦੇ ਤੋਂ ਚੰਗਾ ਹੋਰ ਕੰਮ ਕੋਈ ਹੈ ਹੀ ਨਹੀਂ।

***

# ਅਕਥੁ ਨ ਕਥਨਾ ਜਾਈ

ਸਤਿਗੁਰੂ ਸੂਰਜ ਉਦੈ ਹੋ ਚੁਕਾ ਹੈ ਫਿਰ ਵੀ ਕੋਈ ਓਪਰਾ ਜਿਹਾ ਬੰਦਾ ਜਦ ਪਹਿਲੀ ਵਾਰ ਮਿਲਦਾ ਹੈ ਤਾਂ ਭਰੇ ਮਨ ਨਾਲ, ਉਦਾਸ ਚਿਹਰੇ ਨਾਲ, ਡੁਬ-ਡੁਬਾਏ ਨੈਣਾਂ ਨਾਲ ਉਸਦੇ ਬੋਲ ਹੁੰਦੇ ਹਨ, "ਸਤਿਗੁਰੂ ਜੀ ਚਲੇ ਗਏ!" ਉਹ ਬੜਾ ਸੰਭਲ-ਸੰਭਲ ਕੇ ਬੋਲਦਾ ਹੈ ਕਿ ਕਿਤੇ ਜ਼ੁਬਾਨ ਤੋਂ ਬਾਹਰ ਆਉਂਦੇ ਸ਼ਬਦ ਰੁਕ ਨਾ ਜਾਣ। ਮਾਤਾ ਚੰਦ ਕੌਰ ਜੀ ਦਾ ਬਚਨ ਹੈ ਸਤਿਗੁਰੂ ਜੀ ਕਿਤੇ ਨਹੀਂ ਗਏ। ਸਤਿਗੁਰੂ ਸਾਡੇ ਸਾਰਿਆਂ ਵਿਚ ਹੀ ਹਨ। ਇਹ ਸੱਚ ਹੈ ਕਿ ਜਦੋਂ ਧਿਆਨ ਲਗਾਉਣਾ ਹੈ ਤੇ ਗੁਰ ਕੀ ਮੂਰਤ ਮਨ ਵਿਚ ਵਸਾ ਲੈਣੀ ਹੈ ਜਦੋਂ ਸੂਰਤ ਵੇਖਣੀ ਹੋਏ ਵਰਤਮਾਨ ਸਮੇਂ ਵਿਚ ਤਾਂ ਸਤਿਗੁਰੂ ਉਦੈ ਸਿੰਘ ਜੀ ਦੇ ਦਰਸ਼ਨ ਕਰ ਲਈਦੇ ਹਨ।

ਅਸਲ ਵਿਚ ਸਾਡਾ ਅੱਧੀ ਸਦੀ ਤੋਂ ਵਧ ਦਾ ਰਿਸ਼ਤਾ ਰਿਹਾ ਹੈ ਸਤਿਗੁਰੂ ਜਗਜੀਤ ਸਿੰਘ ਜੀ ਨਾਲ। ਅਸੀਂ ਜਿਹੋ ਜਿਹੇ ਵੀ ਸਾਂ ਉਹਨਾਂ ਸਾਨੂੰ ਲੜ ਲਾਇਆ, ਬਾਂਹ ਫੜੀ, ਹਲਾ-ਸ਼ੇਰੀ ਦਿਤੀ, ਅਗੇ ਵਧਣ ਲਈ ਤਿਆਰ ਕੀਤਾ ਅਤੇ ਆਪ ਰਹਿਨੁਮਾਈ ਕੀਤੀ। ਅੱਧੀ-ਅੱਧੀ ਰਾਤ ਤੱਕ ਕਈ ਵਾਰ ਉਹ ਸਾਧ ਸੰਗਤ ਦੀਆਂ ਅਰਜ਼ਾਂ ਸੁਣਦੇ ਰਹਿੰਦੇ ਸਨ। ਜੇ ਕੋਈ ਪੜ੍ਹਨ ਵਾਲੀ ਸਮਗਰੀ ਹੁੰਦੀ ਤਾਂ ਨਾਲ ਬੈਠੇ ਵਿਦਵਾਨਾਂ ਨੂੰ ਕਹਿੰਦੇ, "ਹੁਣ ਤੁਸੀਂ ਕੁਝ ਚਿਰ ਆਰਾਮ ਕਰ ਲਓ ਮੈਂ ਇਸ਼ਨਾਨ ਪਾਣੀ ਕਰਕੇ ਆਸਾ ਵੀ ਵਾਰ ਵਿਚ ਜਾ ਆਵਾਂ। ਸੰਗੀਤ ਸਿੱਖਣ ਵਾਲੇ ਬੱਚੇ ਭਾਵੇਂ ਜਿੰਨਾਂ ਮਰਜ਼ੀ ਸਵੇਰੇ ਉਠ ਕੇ ਸੰਗੀਤ ਹਾਲ ਪਹੁੰਚਣ ਦਾ ਉਦਮ ਕਰਨ ਪਰ ਸਤਿਗੁਰੂ ਜੀ ਉਹਨਾਂ ਨੂੰ ਸੰਗੀਤ ਲਈ ਉਤਸ਼ਾਹਿਤ ਕਰਨ ਲਈ ਅਤੇ ਸੰਗੀਤ ਦੀ ਸਿੱਖਿਆ ਦੇਣ ਲਈ ਆਸਣ ਤੇ ਸੁਭਾਏਮਾਨ ਨਜ਼ਰ ਆਉਂਦੇ। ਜੇ ਕਿਤੇ ਕੋਈ ਨਾਮਧਾਰੀ ਆਗੂ ਕਿਸੇ ਜਨ-ਸਮੂਹ ਵਿਚ ਉੱਚਾ ਬੋਲ ਕੇ ਆਉਂਦਾ ਤਾਂ ਆਪ ਕਹਿੰਦੇ, "ਸਹਿਜੇ ਠਰ੍ਹਮੇ ਨਾਲ ਗੱਲ ਕਰਨੀ ਹੈ।" ਜੇ ਕੋਈ ਆਪਣੀ ਹਉਮੈ ਕਰਕੇ ਆਖਦਾ, "ਸੱਚੇ ਪਾਤਸ਼ਾਹ ਜੀ ! ਇਹ ਗੱਲ ਕਿਵੇਂ ਮੰਨ ਲਈਏ ਇਹ ਤਾਂ ਹਾਰਨ ਵਾਲੀ ਗੱਲ ਹੈ" ਤਾਂ ਆਪ ਬਚਨ ਕਰਦੇ, "ਜਿਨ੍ਹੇ ਮੇਰੇ ਨਾਲ ਰਹਿਣਾ ਹੈ ਉਸ ਨੂੰ ਹਾਰਨਾਂ ਹੀ ਪੈਣਾ ਹੈ।" ਨੌਜਵਾਨਾਂ ਨੂੰ ਵਿਦਿਅਕ ਜਥੇ ਅਤੇ ਖੇਡਾਂ ਰਾਹੀਂ ਠੀਕ ਰਸਤੇ ਤੋਰਿਆ। ਸਤਿਗੁਰੂ ਤਾਂ ਨਉ ਨਿਧ ਨਾਮ ਗਰੀਬੀ ਦਾ ਖਜ਼ਾਨਾ ਸੰਭਾਲੀ ਬੈਠਾ ਹੁੰਦਾ ਹੈ। ਸਾਨੂੰ ਹੀ ਸਮਝ ਨਹੀਂ ਆਉਂਦੀ ਉਸ ਦੇ ਦੱਸੇ ਰਾਹਾਂ ਤੇ ਚਲਣ ਦੀ। ਜਿਹੜੇ ਉਸਦੀ ਰਮਜ਼ ਨੂੰ ਸਮਝ ਜਾਂਦੇ ਹਨ, ਰਜ਼ਾ ਨੂੰ ਪਛਾਣ ਲੈਂਦੇ ਹਨ ਉਹ ਸਦਾ ਸੁਖੀ ਰਹਿੰਦੇ ਹਨ। ਮਾਣ ਵਡਿਆਈ ਉਹਨਾਂ ਦੇ ਪਿਛੇ-ਪਿਛੇ ਫਿਰਦੀਆਂ ਹਨ ਤੇ ਉਹਨਾਂ ਨੂੰ ਇਸ ਦੀ ਕੋਈ ਭੁੱਖ ਵੀ ਨਹੀਂ ਰਹਿੰਦੀ।

ਸਤਿਜੁਗ ਦਾ ਹੱਥਲਾ ਅੰਕ ਸਤਿਗੁਰੂ ਜਗਜੀਤ ਸਿੰਘ ਸ਼ਰਧਾਂਜਲੀ ਅੰਕ ਹੈ। ਇਸ ਵਿਚ ਜਿਸ ਤਰ੍ਹਾਂ ਕਿਸੇ ਦੇ ਅੰਦਰ ਗੱਲ ਸੀ, ਕਿਸੇ ਨੇ ਬੋਲ ਕੇ ਜਾਂ ਲਿਖ ਕੇ ਆਪਣੇ ਵਲਵਲੇ ਪ੍ਰਗਟ ਕੀਤੇ, ਉਹ ਸਾਰੀ ਤਾਂ ਸਮੋਈ ਨਹੀਂ ਜਾ ਸਕਦੀ, ਪਰ ਇਕ ਯਤਨ ਕੀਤਾ ਹੈ ਕੁਝ ਸੰਭਾਲਣ ਦਾ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ 19 ਨਵੰਬਰ 2012 ਨੂੰ ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਵਿਚ ਦਾਖ਼ਲ ਹੋਣ ਤੋਂ ਲੈ ਕੇ 23 ਦਸੰਬਰ 2012 ਸ਼ਰਧਾਂਜਲੀ ਅਤੇ ਦਸਤਾਰਬੰਦੀ ਸਮਾਰੋਹ ਤੱਕ।

ਆਪ ਜੀ ਦੇ ਹੁਕਮ ਨੂੰ ਮੰਨਦੇ ਹੋਏ ਗੁਰਗੱਦੀ ਨੂੰ ਸੁਭਾਏਮਾਨ ਕਰਨ ਵਾਲੇ ਸਤਿਗੁਰੂ ਉਦੈ ਸਿੰਘ ਜੀ ਨੇ ਸਾਡੇ ਉਸ ਭਵਿੱਖਤ ਨੂੰ ਰੁਸ਼ਨਾਉਂਦੇ ਰਖਣਾ ਹੈ ਜਿਸ ਦਾ ਚਾਨਣ ਸਾਨੂੰ ਪਿਛਲੀ ਅੱਧੀ ਸਦੀ ਤੋਂ ਵਧ ਸਮਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਿੱਤਾ ਸੀ। ਉਹਨਾਂ ਨੂੰ ਯਾਦ ਕਰਦਿਆਂ ਭਵਿੱਖਤ ਦੇ ਮਾਧਿਅਮ ਵਰਤੇ ਜਾਣੇ ਹਨ। ਜਿਵੇਂ ਜਿਵੇਂ ਜਿਸ ਜਿਸ ਨੂੰ ਹੁਕਮ ਹੁੰਦਾ ਰਹੇਗਾ ਸ੍ਰੀ ਸਤਿਗੁਰੂ ਜੀ ਬਾਰੇ ਪੁਸਤਕਾਂ, ਗ੍ਰੰਥ, ਸੀ. ਡੀ., ਡਾਕੂਮੈਂਟਰੀ, ਪ੍ਰਿੰਟ ਅਤੇ ਇਲੈਕਟ੍ਰਾਨਿਕ ਮੀਡੀਆ ਰਾਹੀਂ ਅਕਥ ਕਥਾ ਕਹਿਣ ਦੀ ਕੋਸ਼ਿਸ਼ ਹੋਵੇਗੀ ਕਿਉਂਕਿ ਇਸ ਬਾਰੇ ਸੰਗਤ ਵਲੋਂ ਸਤਿਗੁਰੂ ਜੀ ਨੂੰ ਅਰਜ਼ਾਂ ਹੋ ਰਹੀਆਂ ਹਨ ਅਤੇ ਸੁਝਾਅ ਆ ਰਹੇ ਹਨ।

ਇਸ ਅੰਕ ਨੂੰ ਤਿਆਰੀ ਵਿਚ ਵਿਦਵਾਨਾਂ ਵਲੋਂ ਭਰਵੀਂ ਮਦਦ ਮਿਲੀ ਹੈ। ਸਰਵ ਸ੍ਰੀ ਜਸਵਿੰਦਰ ਸਿੰਘ, ਹਰਕੀਰਤ ਸਿੰਘ, ਇੰਦਰਜੀਤ ਸਿੰਘ, ਗੁਰਜੀਤ ਸਿੰਘ, ਸੁਨੀਲ ਕੁਮਾਰ ਅਤੇ ਜਸਵੰਤ ਸਿੰਘ ਆਦਿ ਦੇ ਲਗਾਤਾਰ ਮਿਲਦੇ ਸਹਿਯੋਗ ਕਾਰਨ ਹੀ ਇਹ ਅੰਕ ਪਾਠਕਾਂ ਤਕ ਪਹੁੰਚ ਰਿਹਾ ਹੈ। ਤੁਹਾਡਾ ਹੁੰਗਾਰਾ ਸਾਨੂੰ ਖੁਸ਼ੀਆਂ ਪ੍ਰਦਾਨ ਕਰੇਗਾ, ਸਤਿਗੁਰੂ ਜੀ ਦੀਆਂ ਬਖ਼ਸ਼ਸ਼ਾਂ ਸਾਨੂੰ ਸ਼ਕਤੀ ਬਖਸ਼ਣਗੀਆਂ।

*-ਹਰਵਿੰਦਰ ਸਿੰਘ ਹੰਸਪਾਲ*

*- ਤਾਰਾ ਸਿੰਘ ਅਨਜਾਣ*



# ਬਹੁਪੱਖੀ ਸ਼ਖ਼ਸੀਅਤ ਦੇ ਧਾਰਨੀ – ਸਤਿਗੁਰੂ ਜਗਜੀਤ ਸਿੰਘ

✍ ਸਤਨਾਮ ਮਾਣਕ, ਕਾਰਜਕਾਰੀ ਐਡੀਟਰ ਰੋਜ਼ਾਨਾ ਅਜੀਤ

ਜ਼ਿੰਦਗੀ ਦੀ ਹਕੀਕਤ ਤਾਂ ਇਹ ਹੈ ਕਿ ਇਸ ਧਰਤੀ ਤੇ ਜਿਊਂਣ ਵਾਲੇ ਹਰ ਮਨੁੱਖ ਦੀ ਜ਼ਿੰਦਗੀ ਦਾ ਹਰ ਪੱਲ ਬੇਹੱਦ ਕੀਮਤੀ ਹੁੰਦਾ ਹੈ। ਪਰ ਸਾਡੇ ਵਿਚੋਂ ਬਹੁਤ ਘੱਟ ਲੋਕ ਅਜਿਹੇ ਹੁੰਦੇ ਹਨ, ਜਿਹੜੇ ਅਪਣੀ ਜ਼ਿੰਦਗੀ ਦੇ ਹਰ ਪਲ ਦੀ ਅਹਿਮੀਅਤ ਨੂੰ ਸਮਝਦੇ ਹਨ, ਮਾਣਦੇ ਹਨ ਅਤੇ ਉਸ ਦੀ ਸੁਚੱਜੀ ਵਰਤੋਂ ਕਰਨ ਲਈ ਜਾਗਰੂਕ ਰਹਿੰਦੇ ਹਨ। ਬਹੁਤੇ ਲੋਕ ਜ਼ਿੰਦਗੀ ਨੂੰ ਆਮ ਦੀ ਤਰ੍ਹਾਂ ਲੈਂਦੇ ਹਨ ਅਤੇ ਆਪੋ-ਆਪਣੇ ਖੇਤਰਾਂ ਵਿਚ ਰੋਜ਼ਮਰ੍ਹਾ ਦਾ ਕੰਮ ਕਰਦੇ ਹੋਏ ਪੂਰੀ ਹਯਾਤੀ ਬਤੀਤ ਕਰ ਦਿੰਦੇ ਹਨ।

ਪਰ ਜਦੋਂ ਕਦੇ ਸਾਡੇ ਆਲੇ ਦੁਆਲੇ ਕੋਈ ਵੱਡੀ ਹਲਚਲ ਹੁੰਦੀ ਹੈ, ਕੋਈ ਵੱਡੀ ਘਟਨਾ ਘਟਦੀ ਹੈ, ਕੋਈ ਵੱਡੀ ਸ਼ਖ਼ਸੀਅਤ ਉੱਠ ਜਾਂਦੀ ਹੈ ਤਾਂ ਸਾਡਾ ਧਿਆਨ ਉਸ ਵੱਲ ਜਾਂਦਾ ਹੈ। ਅਸੀਂ ਉਸ ਸ਼ਖ਼ਸੀਅਤ ਬਾਰੇ ਅਤੇ ਉਸ ਵਲੋਂ ਪਿੱਛੇ ਛੱਡੀਆਂ ਗਈਆਂ ਪੈੜਾਂ ਬਾਰੇ ਸੋਚਣ ਲਈ ਪ੍ਰੇਰਿਤ ਹੋ ਜਾਂਦੇ ਹਾਂ। ਅਜਿਹਾ ਹੀ ਅਹਿਸਾਸ ਸਾਨੂੰ ਪਿਛਲੇ ਦਿਨੀਂ ਨਾਮਧਾਰੀ ਸੰਪਰਦਾ ਦੇ ਮੁਖੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਦੀਵੀ ਵਿਛੋੜੇ ਨਾਲ ਹੋਇਆ ਹੈ। ਨਾਮਧਾਰੀ ਸੰਪਰਦਾ ਅੱਜ ਭਾਰਤ ਦੀ, ਖਾਸ ਕਰਕੇ ਪੰਜਾਬ ਦੀ ਬਹੁਪੱਖੀ ਪਛਾਣ ਦਾ ਇਕ ਅਹਿਮ ਅੰਗ ਬਣ ਚੁੱਕੀ ਹੈ। ਇਸ ਸੰਪਰਦਾ ਨੇ ਆਪਣੇ ਬਾਨੀ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਵਿਚ ਦੇਸ਼ ਦੀ ਅਜ਼ਾਦੀ ਵਿੱਚ ਵੱਡਾ ਯੋਗਦਾਨ ਪਾਇਆ ਹੈ। ਮਹਾਤਮਾ ਗਾਂਧੀ ਤੋਂ ਵੀ ਪਹਿਲਾਂ ਜਿਸ ਤਰ੍ਹਾਂ ਦੇ, ਅੰਗਰੇਜ਼ਾਂ ਦੇ ਖ਼ਿਲਾਫ ਨਾਮਿਲਵਰਤਣ ਦੇ ਅੰਦੋਲਨ ਦਾ ਸੰਕਲਪ ਉਹਨਾਂ ਨੇ ਤਿਆਰ ਕੀਤਾ ਅਤੇ ਉਸ ਨੂੰ ਲਾਗੂ ਕੀਤਾ, ਉਸਦੀ ਮਿਸਾਲ ਮਿਲਣੀ ਬੇਹੱਦ ਮੁਸ਼ਕਲ ਹੈ। ਉਹਨਾਂ ਨੇ ਨਾਮਧਾਰੀ ਲਹਿਰ ਦਾ ਹਿੱਸਾ ਬਣਨ ਵਾਲੇ ਲੋਕਾਂ ਨੂੰ ਸੱਦਾ ਦਿੱਤਾ ਸੀ ਕਿ ਉਹ ਆਪਸੀ ਝਗੜੇ ਜਾਂ ਵਿਵਾਦ ਲੈਕੇ ਅੰਗਰੇਜ਼ਾਂ ਦੀਆਂ ਬਣਾਈਆਂ ਹੋਈਆਂ ਅਦਾਲਤਾਂ ਕੋਲ ਨਾ ਜਾਣ, ਸਗੋਂ ਉਹਨਾਂ ਦੇ ਨਿਪਟਾਰੇ ਭਾਈਚਾਰੇ 'ਚ ਬੈਠ ਕੇ ਖੁਦ ਕਰਨ। ਉਹਨਾਂ ਨੇ ਸਰਕਾਰ ਦੀ ਡਾਕ ਵਿਵਸਥਾ ਤੋਂ ਵੀ ਅਲੱਗ ਅਪਣੀ ਸੰਪਰਦਾ ਨਾਲ ਸੰਬੰਧਤ ਲੋਕਾਂ ਵਿਚ ਸੁਨੇਹੇ ਪਹੁੰਚਾਉਣ ਲਈ ਸੁਤੰਤਰ ਡਾਕ ਪ੍ਰਬੰਧ ਦੀ ਵਿਵਸਥਾ ਕੀਤੀ ਸੀ। ਮਹਾਰਾਜਾ ਰਣਜੀਤ ਸਿੰਘ ਦਾ ਰਾਜ ਚਲੇ ਜਾਣ ਤੋਂ ਬਾਅਦ ਦੇਸ਼ ਦੇ ਲੋਕਾਂ, ਖ਼ਾਸ ਕਰਕੇ ਸਿੱਖ ਪੰਥ ਵਿਚ ਆਈਆਂ ਨੈਤਿਕ ਬੁਰਾਈਆਂ ਨੂੰ ਦੂਰ ਕਰਕੇ ਸਿੱਖ ਪੰਥ ਨੂੰ ਮੁੜ ਚੜ੍ਹਦੀ ਕਲਾ ਵਿਚ ਲਿਆਉਣ ਲਈ ਬੜੀ ਦੂਰ-ਦ੍ਰਿਸ਼ਟੀ ਨਾਲ ਬੇਮਿਸਾਲ ਕੰਮ ਕੀਤਾ। ਆਪਣੇ ਸ਼ਰਧਾਲੂਆਂ ਨੂੰ ਨੈਤਿਕ ਕਦਰਾਂ-ਕੀਮਤਾਂ ਨਾਲ ਭਰਪੂਰ



ਅਤੇ ਨਿਰਭੈ ਬਣਾ ਕੇ ਉਨ੍ਹਾਂ ਵਿਚ ਆਜ਼ਾਦੀ ਦੀ ਅਜਿਹੀ ਚੇਤਨਾ ਪੈਦਾ ਕੀਤੀ ਕਿ ਉਹ ਅਡੋਲ ਰਹਿ ਕੇ ਫਾਂਸੀਆਂ ਤੇ ਚੜ੍ਹ ਗਏ। ਅਤੇ ਵੱਡੇ ਜੇਰੇ ਕਰਕੇ ਤੋਪਾਂ ਦੇ ਅੱਗੇ ਖਲੋ ਗਏ। ਨਾਮਧਾਰੀ ਸੰਪਰਦਾ ਦੀਆਂ ਇਹਨਾਂ ਕੁਰਬਾਨੀਆਂ ਨੇ ਪੂਰੇ ਦੇਸ਼ ਵਿਚ ਆਜ਼ਾਦੀ ਲਈ ਜੋਸ਼ ਅਤੇ ਰੋਹ ਪੈਦਾ ਕੀਤਾ। ਸੁੱਤੇ ਪਏ ਲੋਕਾਂ ਨੂੰ ਹਲੂਣ ਕੇ ਜਗਾਇਆ। ਜੇਕਰ ਬਹੁਤ ਸਾਰੀਆਂ ਕਮੀਆਂ ਕਮਜ਼ੋਰੀਆਂ ਦੇ ਬਾਵਜੂਦ ਦੇਸ਼ ਆਜ਼ਾਦੀ ਮਾਣ ਰਿਹਾ ਹੈ ਤਾਂ ਇਸ ਵਿਚ ਬਹੁਤ ਵੱਡਾ ਯੋਗਦਾਨ ਨਾਮਧਾਰੀ ਸੰਪਰਦਾ ਦਾ ਵੀ ਹੈ। ਇਸੇ ਲਈ ਜਦੋਂ ਨਾਮਧਾਰੀ ਸੰਪਰਦਾ ਦੇ ਮੁਖੀ ਸਤਿਗੁਰੂ ਜਗਜੀਤ ਸਿੰਘ ਜੀ ਪਿਛਲੇ ਦਿਨੀਂ ਸਾਨੂੰ ਵਿਛੋੜਾ ਦੇ ਗਏ ਤਾਂ ਸਾਡਾ ਧਿਆਨ ਇੱਕ ਵਾਰ ਫਿਰ ਨਾਮਧਾਰੀ ਸੰਪਰਦਾ ਦੇ ਇਤਿਹਾਸ ਅਤੇ ਸਮਾਜਿਕ ਰੋਲ ਵੱਲ ਪਰਤਿਆ।

ਨਾਮਧਾਰੀ ਸੰਪਰਦਾ ਅੱਜ ਜਿਸ ਮੁਕਾਮ ਤੇ ਪਹੁੰਚੀ ਹੋਈ ਹੈ, ਇਸ ਵਿਚ ਸਤਿਗੁਰੂ ਰਾਮ ਸਿੰਘ ਤੋਂ ਲੈ ਕੇ ਸਤਿਗੁਰੂ ਜਗਜੀਤ ਸਿੰਘ ਤੱਕ ਸੰਪਰਦਾ ਦੇ ਹਰ ਮੁਖੀ ਦੀ ਆਪਣੀ ਘਾਲਣਾ ਅਤੇ ਆਪਣਾ ਹਿੱਸਾ ਹੈ। ਪਰ ਅਸੀਂ ਇਸ ਲੇਖ ਵਿਚ ਸਿਰਫ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਾਰਜਾਂ ਦੀ ਹੀ ਚਰਚਾ ਕਰ ਰਹੇ ਹਾਂ। ਬਿਨਾਂ ਸ਼ੱਕ ਉਹ ਬਹੁਪੱਖੀ ਸ਼ਖ਼ਸੀਅਤ ਦੇ ਮਾਲਕ ਸਨ। ਨਾਮਧਾਰੀ ਸੰਪਰਦਾ ਤੋਂ ਬਾਹਰਲੇ ਬਹੁਤੇ ਲੋਕ ਉਹਨਾਂ ਦੀ ਸ਼ਖ਼ਸੀਅਤ ਦੇ ਸਿਰਫ ਧਾਰਮਿਕ ਪਹਿਲੂ ਤੋਂ ਹੀ ਜਾਣੂੰ ਹੋਣਗੇ। ਪਰ ਉਹਨਾਂ ਦੀ ਸ਼ਖਸ਼ੀਅਤ ਇਕ ਸੰਪਰਦਾ ਦੇ ਧਾਰਮਿਕ ਮੁਖੀ ਤੱਕ ਸੀਮਿਤ ਨਹੀਂ ਸੀ, ਸਗੋਂ ਉਸ ਦੇ ਬਹੁਤ ਜ਼ਿਆਦਾ ਅਤੇ ਬਹੁਤ ਵੱਡੇ ਪਸਾਰ ਸਨ।

ਧਾਰਮਿਕ ਮੁਖੀ ਵਜੋਂ ਉਹਨਾਂ ਨੇ ਆਪਣੇ ਫ਼ਰਜ਼ ਨਿਭਾਉਂਦਿਆਂ ਇਹ ਪੂਰੀ ਕੋਸ਼ਿਸ਼ ਕੀਤੀ ਕਿ ਸੰਪਰਦਾ ਦੇ ਨੌਜਵਾਨਾਂ ਨੂੰ ਸਿੱਖ ਇਤਿਹਾਸ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨਾਲ ਜੋੜ ਕੇ ਰੱਖਿਆ ਜਾਵੇ ਅਤੇ ਇਸ ਦੇ ਨਾਲ ਨਾਲ ਨਾਮਧਾਰੀ ਸੰਪਰਦਾ ਦੀਆਂ ਚਲੀਆਂ ਆ ਰਹੀਆਂ ਪ੍ਰੰਪਰਾਵਾਂ ਦਾ ਵੀ ਉਹ ਨਿਰਵਾਹਨ ਕਰਨ। ਪਰ ਇਸ ਦੇ ਨਾਲ ਨਾਲ ਉਹਨਾਂ ਨੇ ਆਧੁਨਿਕ ਯੁੱਗ ਦੀਆਂ ਲੋੜਾਂ ਨੂੰ ਸਮਝਦਿਆਂ ਉਹਨਾਂ ਨੂੰ ਗਿਆਨਵਾਨ ਬਣਾਉਣ ਤੇ ਅੱਜ ਦੇ ਆਧੁਨਿਕ ਯੁੱਗ ਵਿਚ ਸੁਚੱਜੀ ਜ਼ਿੰਦਗੀ ਬਿਤਾਉਣ ਦੇ ਸਮਰੱਥ ਬਣਾਉਣ, ਇਕ ਤਰ੍ਹਾਂ ਨਾਲ ਉਹਨਾਂ ਨੂੰ ਸੰਪੂਰਨ ਮਨੁੱਖ ਬਣਾਉਣ ਲਈ ਵੀ ਵੱਡੇ ਯਤਨ ਕੀਤੇ।

ਉਨ੍ਹਾਂ ਦਾ ਜਨਮ 22 ਨਵੰਬਰ, 1920 ਨੂੰ ਭੈਣੀ ਸਾਹਿਬ, ਜ਼ਿਲ੍ਹਾ ਲੁਧਿਆਣਾ ਵਿਖੇ ਉਸ ਸਮੇਂ ਦੇ ਨਾਮਧਾਰੀ ਸੰਪਰਦਾ ਦੇ ਮੁਖੀ ਸਤਿਗੁਰੂ ਪ੍ਰਤਾਪ ਸਿੰਘ ਦੇ ਘਰ ਹੋਇਆ ਸੀ। ਉਨ੍ਹਾਂ ਦੀ ਮਾਤਾ ਦਾ ਨਾਂ ਭੁਪਿੰਦਰ ਕੌਰ ਸੀ। ਇਹ ਉਹ ਸਮਾਂ ਸੀ ਜਦੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਅੰਗਰੇਜ਼ਾਂ ਵਲੋਂ ਦੇਸ਼ ਨਿਕਾਲਾ ਦਿੱਤੇ ਜਾਣ ਤੋਂ ਬਾਅਦ ਨਾਮਧਾਰੀ ਸੰਪਰਦਾ ਆਪਣੇ ਸਰੋਕਾਰਾਂ ਨੂੰ ਜਾਰੀ ਰੱਖਣ ਅਤੇ ਅੱਗੇ ਵਧਾਉਣ ਲਈ ਜੱਦੋ-ਜਹਿਦ ਕਰ ਰਹੀ ਸੀ। ਨਾਮਧਾਰੀ ਸੰਪਰਦਾ ਦੀਆਂ ਸਰਗਰਮੀਆਂ ਤੇ ਨਜ਼ਰ ਰੱਖਣ ਲਈ ਭੈਣੀ ਸਾਹਿਬ ਵਿਚ ਹੀ ਅੰਗਰੇਜ਼ਾਂ ਨੇ ਪੁਲਿਸ ਚੌਕੀ ਬਿਠਾ ਰੱਖੀ ਸੀ ਇਸ ਤਰ੍ਹਾਂ ਦੇ ਹਾਲਾਤ ਵਿਚ ਉਨ੍ਹਾਂ ਨੂੰ ਬਕਾਇਦਾ ਸਕੂਲਾਂ, ਕਾਲਜਾਂ ਤੋਂ ਸਿਖਿਆ ਹਾਸਿਲ ਕਰਨ ਦਾ ਅਵਸਰ ਨਹੀਂ ਮਿਲਿਆ। ਉਂਜ ਵੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਿਸ਼ਾਂ ਨਿਰਦੇਸ਼ਾਂ ਅਨੁਸਾਰ ਨਾਮਧਾਰੀ ਸੰਪਰਦਾ ਅੰਗਰੇਜ਼ਾਂ ਨਾਲ ਕਿਸੇ ਵੀ ਖੇਤਰ ਵਿਚ ਸਹਿਯੋਗ ਕਰਨ ਲਈ ਤਿਆਰ ਨਹੀਂ ਸੀ। ਇਸ ਲਈ ਉਨ੍ਹਾਂ ਦੀ ਸਿਖਿਆ ਦੀਖਿਆ ਦਾ ਕੰਮ ਨਾਮਧਾਰੀ ਸੰਪਰਦਾ ਨੇ ਭੈਣੀ ਸਾਹਿਬ ਵਿਖੇ ਆਪਣੇ ਤੌਰ ਤੇ ਹੀ ਕੀਤਾ। ਉਨ੍ਹਾਂ ਨੂੰ ਅੰਗਰੇਜ਼ੀ, ਹਿੰਦੀ, ਪੰਜਾਬੀ ਦੀ ਸਿਖਿਆ ਦਿੱਤੀ ਗਈ ਅਤੇ ਇਸ ਦੇ ਨਾਲ ਨਾਲ ਹੀ ਸ਼ਾਸਤਰੀ ਸੰਗੀਤ ਵਿਚ ਪ੍ਰਬੀਨ ਬਣਇਆ ਗਿਆ। ਸ਼ਾਸਤਰੀ ਸੰਗੀਤ ਵਿਚ ਉਹਨਾਂ ਨੂੰ ਪੰਜਾਬ ਧਰੁਪਦ ਦੇ ਮਾਹਿਰ ਮੰਨਿਆਂ ਜਾਂਦਾ ਸੀ। ਉਹਨਾਂ ਦੀ ਸ਼ਾਸਤਰੀ ਸੰਗੀਤ ਦੀ ਸਮਝ ਦਾ ਲੋਹਾ ਉਸਤਾਦ ਅਮਜ਼ਦ ਅਲੀ ਖਾਨ, ਪੰਡਿਤ ਬਿਰਜੂ ਮਹਾਰਾਜ, ਪੰਡਿਤ ਹਰੀ ਪ੍ਰਸਾਦਿ



ਚੌਰਸੀਆ ਅਤੇ ਪੰਡਿਤ ਰਾਜਨ ਤੇ ਸਾਜਨ ਮਿਸ਼ਰਾ ਆਦਿ ਵਰਗੇ ਉਸਤਾਦ ਸੰਗੀਤਕਾਰ ਵੀ ਮੰਨਦੇ ਸਨ। ਸਤਿਗੁਰੂ ਜਗਜੀਤ ਸਿੰਘ ਜੀ ਇਹੋ ਜਿਹੇ ਵੱਡੇ ਸੰਗੀਤ ਉਸਤਾਦਾਂ ਨੂੰ ਅਕਸਰ ਭੈਣੀ ਸਾਹਿਬ ਬੁਲਾਉਂਦੇ ਰਹਿੰਦੇ ਸਨ ਅਤੇ ਉਨ੍ਹਾਂ ਤੋਂ ਸ਼ਾਸਤਰੀ ਸੰਗੀਤ ਸੁਣ ਕੇ ਖੁਸ਼ ਹੁੰਦੇ ਸਨ। ਇਸਦੇ ਨਾਲ ਹੀ ਉਹਨਾਂ ਨੇ ਨਾਮਧਾਰੀ ਸੰਪਰਦਾ ਦੇ ਬੱਚਿਆਂ ਅਤੇ ਸੰਪਰਦਾ ਤੋਂ ਬਾਹਰ ਦੇ ਬੱਚਿਆਂ ਨੂੰ ਬਿਨਾਂ ਭਿੰਨ-ਭੇਦ ਭੈਣੀ ਸਾਹਿਬ ਵਿਚ ਸੰਗੀਤ ਵਿਦਿਆਲਾ ਕਾਇਮ ਕਰਕੇ ਉਸਤਾਦ ਸੰਗੀਤਕਾਰਾਂ ਤੋਂ ਨਿਰੰਤਰ ਸਿਖਿਆ ਅਤੇ ਦੀਖਿਆ ਦਿਵਾਈ। ਸੰਗੀਤ ਵਿਚ ਵਧੇਰੇ ਰੁਚੀ ਰਖਣ ਵਾਲੇ ਨੌਜਵਾਨਾਂ ਨੂੰ ਉਹ ਸੰਗੀਤ ਦੀ ਉਚੇਰੀ ਸਿਖਿਆ ਹਾਸਿਲ ਕਰਨ ਲਈ ਉਕਤ ਉਸਤਾਦ ਸੰਗੀਤਕਾਰਾਂ ਕੋਲ ਵੀ ਭੇਜ ਦਿੰਦੇ ਸਨ। ਸ਼ਾਸਤਰੀ ਸੰਗੀਤ ਦੇ ਖੁਦ ਗਿਆਤਾ ਹੋਣ ਕਾਰਨ ਉਨ੍ਹਾਂ ਨੇ ਗੁਰਬਾਣੀ ਦੇ ਸ਼ਾਸਤਰੀ ਰਾਗਾਂ ਤੇ ਅਧਾਰਿਤ ਕੀਰਤਨ ਲਈ ਵੀ ਬੜੇ ਸਮਰਥਾਵਾਨ ਜਥੇ ਤਿਆਰ ਕੀਤੇ, ਜਿਹੜੇ ਦੇਸ਼ਾਂ ਵਿਦੇਸ਼ਾਂ ਵਿਚ ਗੁਰਬਾਣੀ ਦਾ ਕੀਰਤਨ ਕਰਕੇ ਨਾਮਧਾਰੀ ਸੰਪਰਦਾ ਦੇ ਪ੍ਰਚਾਰ ਪਸਾਰ ਵਿਚ ਲਗੇ ਰਹਿੰਦੇ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਧਾਰਮਿਕ ਵਿਦਿਆ ਦੇ ਨਾਲ ਨਾਲ ਆਧੁਨਿਕ ਵਿਦਿਆ ਦੀਆਂ ਲੋੜਾਂ ਤੋਂ ਵੀ ਪੂਰੀ ਤਰ੍ਹਾਂ ਜਾਣੂੰ ਸਨ। ਉਹਨਾਂ ਨੇ ਇਸ ਮਕਸਦ ਲਈ ਸ੍ਰੀ ਭੈਣੀ ਸਾਹਿਬ, ਨਵੀਂ ਦਿੱਲੀ, ਸ੍ਰੀ ਜੀਵਨ ਨਗਰ (ਹਰਿਆਣਾ), ਮੰਡੀ (ਹਿਮਾਚਲ) ਅਤੇ ਬੈਂਕਾਕ ਵਿਚ ਵਿਦਿਅਕ ਅਦਾਰੇ ਕਾਇਮ ਕੀਤੇ ਅਤੇ ਸ੍ਰੀ ਜੀਵਨ ਨਗਰ ਵਿਚ ਤਾਂ ਉਨ੍ਹਾਂ ਨੇ ਇਕ ਕਾਲਜ ਦੀ ਵੀ ਸਥਾਪਨਾ ਕੀਤੀ। ਉਹ ਨੌਜਵਾਨਾਂ ਦੇ ਨਾਲ ਨਾਲ ਲੜਕੀਆਂ ਦੀ ਸਿਖਿਆ ਵੱਲ ਵੀ ਵਿਸ਼ੇਸ਼ ਧਿਆਨ ਦਿੰਦੇ ਸਨ। ਲੜਕੀਆਂ ਅਤੇ ਲੜਕਿਆਂ ਦੇ ਵਿਦਿਅਕ ਗਿਆਨ ਪਰਖਣ ਲਈ ਵਿਦਿਅਕ ਜਥੇ ਬਣਾ ਕੇ ਮੁਕਾਬਲੇ ਵੀ ਕਰਵਾਉਂਦੇ ਸਨ ਅਤੇ ਉਨ੍ਹਾਂ ਨੂੰ ਢੁੱਕਵੇਂ ਇਨਾਮ ਵੀ ਦੇਂਦੇ ਸਨ ਖ਼ਾਸ ਤੌਰ ਤੇ ਨੌਜਵਾਨਾਂ ਨੂੰ ਨਸ਼ਿਆਂ ਤੋਂ ਦੂਰ ਰਹਿਣ ਲਈ ਪ੍ਰੇਰਿਤ ਕਰਦੇ ਸਨ।

ਆਧੁਨਿਕ ਵਿਦਿਅਕ ਸਰੋਕਾਰਾਂ ਦੇ ਨਾਲ ਨਾਲ ਉਨ੍ਹਾਂ ਨੇ ਨੌਜਵਾਨਾਂ ਵਿਚ ਸਰੀਰਕ ਬਲ ਦਾ ਵਿਕਾਸ ਕਰਨ ਲਈ ਖੇਡਾਂ ਦੇ ਮਹੱਤਵ ਵੱਲ ਵੀ ਪੂਰਾ ਧਿਆਨ ਦਿੱਤਾ। ਨਾਮਧਾਰੀ ਸੰਪਰਦਾ ਵਲੋਂ ਹਾਕੀ ਦੀ ਟੀਮ ਬਣਾਈ ਗਈ ਅਤੇ ਇਸ ਹਾਕੀ ਟੀਮ ਨੇ ਬਹੁਤ ਸਾਰੇ ਚੰਗੇ ਖਿਡਾਰੀ ਭਾਰਤ ਦੀ ਹਾਕੀ ਟੀਮ ਨੂੰ ਦਿੱਤੇ। ਅੱਜ ਦੇ ਸਮੇਂ ਵਿਚ ਭਾਰਤੀ ਹਾਕੀ ਟੀਮ ਦਾ ਕਪਤਾਨ ਸਰਦਾਰਾ ਸਿੰਘ ਵੀ ਨਾਮਧਾਰੀ ਸੰਪਰਦਾ ਵਲੋਂ ਆਰੰਭ ਕੀਤੀਆਂ ਖੇਡ ਸਰਗਰਮੀਆਂ ਦੀ ਹੀ ਦੇਣ ਹੈ।

ਉਹ ਨੌਜਵਾਨਾਂ ਨੂੰ ਸਾਦੇ ਅਤੇ ਅੰਤਰਜਾਤੀ ਵਿਆਹਾਂ ਲਈ ਵੀ ਪ੍ਰੇਰਦੇ ਸਨ। ਦਾਜ ਦਹੇਜ ਲੈਣ ਦੇ ਸਖਤ ਵਿਰੋਧੀ ਸਨ।

ਸਤਿਗੁਰੂ ਜਗਜੀਤ ਸਿੰਘ ਜੀ ਹਮੇਸ਼ਾਂ ਕੋਸ਼ਿਸ਼ ਕਰਦੇ ਸਨ ਕਿ ਗ਼ਰੀਬ ਅਤੇ ਬੇਸਹਾਰਾ ਲੋਕਾਂ ਨੂੰ ਸੁਖਦਾਈ ਜ਼ਿੰਦਗੀ ਬਤੀਤ ਕਰਨ ਲਈ ਚੰਗੀਆਂ ਸਹੂਲਤਾਂ ਮਿਲਣ। ਇਸ ਲਈ ਉਨ੍ਹਾਂ ਨੇ ਲੁਧਿਆਣੇ ਵਿਚ ਆਧੁਨਿਕ ਸਹੂਲਤਾਂ ਵਾਲੇ ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਦੀ ਸਥਾਪਨਾ ਕਰਵਾਈ, ਜਿਸ ਵਿਚ ਗੰਭੀਰ ਬਿਮਾਰੀਆਂ ਦੇ ਸ਼ਿਕਾਰ ਗ਼ਰੀਬ ਲੋਕ, ਜੋ ਪੈਸੇ ਨਹੀਂ ਦੇ ਸਕਦੇ ਨੂੰ ਵੀ ਇਲਾਜ ਦੀਆਂ ਸਹੂਲਤਾਂ ਮੁਹੱਈਆ ਕਰਵਾਈਆਂ ਜਾਂਦੀਆਂ ਹਨ। ਇਸਦੇ ਨਾਲ ਹੀ ਉਨ੍ਹਾਂ ਨੇ ਬੇਸਹਾਰਾ ਬਜ਼ੁਰਗ ਲੋਕਾਂ ਦੀ ਸੇਵਾ-ਸੰਭਾਲ ਲਈ ਭੈਣੀ ਸਾਹਿਬ ਅਤੇ ਜੀਵਨ ਨਗਰ (ਹਰਿਆਣਾ) ਵਿਚ ਵੀ ਬਿਰਧ ਆਸ਼ਰਮਾਂ ਦੀ ਸਥਾਪਨਾ ਕਰਵਾਈ, ਜਿਥੇ ਕਿ ਬੇ ਸਹਾਰਾ ਬਜ਼ੁਰਗਾਂ ਨੂੰ ਹਰ ਤਰ੍ਹਾਂ ਦੀਆਂ ਜੀਵਨ ਜਿਊਂਣ ਲਈ ਬੇਹਤਰ ਸਹੂਲਤਾਂ ਮੁਹੱਈਆ ਕਰਵਾਈਆਂ ਜਾਂਦੀਆਂ ਹਨ।

ਬਹੁਤੇ ਲੋਕਾਂ ਨੂੰ ਇਹ ਜਾਣ ਕੇ ਵੀ ਹੈਰਾਨੀ ਹੋਵੇਗੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਕੁਦਰਤ ਨੂੰ, ਬਨਸਪਤੀ ਨੂੰ ਬੇਹੱਦ ਪਿਆਰ ਅਤੇ ਸਤਿਕਾਰ ਦਿੰਦੇ ਸਨ। ਖੇਤੀਬਾੜੀ ਦਾ ਵੀ ਉਨ੍ਹਾਂ ਨੂੰ ਗਹਿਰਾ ਗਿਆਨ



ਸੀ। ਨਾਮਧਾਰੀ ਸੰਪਰਦਾ ਦੇ ਪ੍ਰਚਾਰ ਪਸਾਰ ਲਈ ਜਦੋਂ ਉਹ ਕਨੇਡਾ, ਅਮਰੀਕਾ, ਅਫ਼ਰੀਕਾ। ਇੰਗਲੈਂਡ ਅਤੇ ਦੁਨੀਆਂ ਦੇ ਹੋਰ ਦੇਸ਼ਾਂ ਵਿਚ ਜਾਂਦੇ ਸਨ ਤਾਂ ਹਮੇਸ਼ਾਂ ਇਸ ਗੱਲ ਦਾ ਖਿਆਲ ਰੱਖਦੇ ਸਨ ਕਿ ਉੱਥੋਂ ਦਰਖ਼ਤਾਂ ਤੇ ਬੂਟਿਆਂ ਦੀਆਂ ਅਜਿਹੀਆਂ ਕਿਸਮਾਂ ਭਾਰਤ ਵਿਚ ਲਿਆਈਆਂ ਜਾਣ, ਜਿਹੜੀਆਂ ਕਿ ਇਥੇ ਵੀ ਵਿਕਸਿਤ ਹੋ ਸਕਣ। ਭੈਣੀ ਸਾਹਿਬ ਵਿਖੇ ਵੀ ਅਤੇ ਹੋਰ ਨਾਮਧਾਰੀ ਕੇਂਦਰਾਂ ਵਿਚ ਵੀ ਉਹ ਬੜੇ ਸ਼ੌਕ ਨਾਲ ਫਲਦਾਰ, ਫੁੱਲਦਾਰ ਅਤੇ ਛਾਂ ਦੇਣ ਵਾਲੇ ਦਰਖ਼ਤ ਲਗਾਉਂਦੇ ਸਨ। ਇਸ ਦੇ ਨਾਲ ਨਾਲ ਉਹ ਕੁਦਰਤੀ ਖੇਤੀ ਨੂੰ ਬਹੁਤ ਉਤਸ਼ਾਹਿਤ ਕਰਦੇ ਸਨ। ਅਜਿਹੀ ਖੇਤੀ ਜਿਸ ਵਿਚ ਫ਼ਸਲਾਂ ਪੈਦਾ ਕਰਨ ਲਈ ਰਸਾਇਣਕ ਖਾਦਾਂ ਤੇ ਕੀਟਨਾਸ਼ਕਾਂ ਦੀ ਵਰਤੋਂ ਨਾ ਕੀਤੀ ਜਾਏ। ਅਪਣੇ ਇਹਨਾਂ ਯਤਨਾਂ ਨੂੰ ਅੱਗੇ ਵਧਾਉਂਦਿਆਂ ਉਹਨਾਂ ਨੇ ਬੰਗਲੌਰ ਵਿਚ ਨਾਮਧਾਰੀ ਸੀਡਜ਼ ਨਾਂਅ ਦੀ ਇਕ ਅੰਤਰਰਾਸ਼ਟਰੀ ਪੱਧਰ ਦੀ ਸੰਸਥਾ ਕਾਇਮ ਕੀਤੀ। ਇਸ ਸੰਸਥਾ ਵਿਚ ਆਧੁਨਿਕ ਤਕਨੀਕਾਂ ਨਾਲ ਫਲ ਸਬਜ਼ੀਆਂ ਦੇ ਬੀਜ ਤਿਆਰ ਕੀਤੇ ਜਾਂਦੇ ਸਨ ਅਤੇ ਇਹ ਦੇਸ਼ ਤੋਂ ਇਲਾਵਾ ਬਾਹਰਲੇ ਦੇਸ਼ਾਂ ਨੂੰ ਵੀ ਭੇਜੇ ਜਾਂਦੇ ਸਨ। ਨਾਮਧਾਰੀ ਸੰਪਰਦਾ ਦੇ ਨਵੇਂ ਬਣਾਏ ਗਏ ਮੁਖੀ ਠਾਕੁਰ ਉਦੈ ਸਿੰਘ ਉਹਨਾਂ ਦੀਆਂ ਹਦਾਇਤਾਂ ਅਨੁਸਾਰ ਇਸ ਸੰਸਥਾ ਨੂੰ ਚਲਾਉਣ ਵਿਚ ਵਿਸ਼ੇਸ਼ ਰੁਚੀ ਲੈਂਦੇ ਰਹੇ ਹਨ।

ਪਸ਼ੂ ਧਨ ਦੀ ਸੰਭਾਲ ਕਰਨਾ ਅਤੇ ਖ਼ਾਸ ਕਰਕੇ ਗਊਆਂ ਦੀ ਪਾਲਣਾ ਨੂੰ ਉਤਸ਼ਾਹਿਤ ਕਰਨਾ ਨਾਮਧਾਰੀ ਸੰਪਰਦਾ ਦਾ ਇਕ ਅਹਿਮ ਕੰਮ ਰਿਹਾ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਅੰਗਰੇਜ਼ਾਂ ਨਾਲ ਨਾਮਧਾਰੀ ਸੰਪਰਦਾ ਦੇ ਮੁੱਖ ਟਕਰਾਅ ਦਾ ਕਾਰਨ ਵੀ ਅੰਗਰੇਜ਼ਾਂ ਵਲੋਂ ਮਲੇਰਕੋਟਲਾ, ਅੰਮ੍ਰਿਤਸਰ ਅਤੇ ਰਾਏ ਕੋਟ ਵਿਚ ਖੋਲ੍ਹੇ ਹੋਏ ਬੁੱਚੜਖਾਨੇ ਬਣੇ ਸਨ, ਜਿਨ੍ਹਾਂ ਵਿਚ ਗਊਆਂ ਨੂੰ ਮਾਰਿਆ ਜਾਂਦਾ ਸੀ। ਇਸ ਲਈ ਗਊਆਂ ਦੀ ਰੱਖਿਆ ਕਰਨਾ ਨਾਮਧਾਰੀਆਂ ਦਾ ਅੱਜ ਵੀ ਵਿਸ਼ੇਸ਼ ਸਰੋਕਾਰ ਹੈ। ਇਸ ਸੰਦਰਭ ਵਿਚ ਹੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਭੈਣੀ ਸਾਹਿਬ ਅਤੇ ਹੋਰ ਸਥਾਨਾਂ ਤੇ ਅਜਿਹੇ ਡੇਅਰੀ ਫਾਰਮ ਬਣਾਏ ਹਨ, ਜਿਨ੍ਹਾਂ ਵਿਚ ਪਸ਼ੂ ਧਨ ਦੀ ਪੂਰੀ ਸੰਭਾਲ ਕੀਤੀ ਜਾਂਦੀ ਹੈ। ਭੈਣੀ ਸਾਹਿਬ ਵਿਖੇ ਵਿਸ਼ੇਸ਼ ਤੌਰ ਤੇ ਸਾਹੀਵਾਲ ਨਸਲ ਦੀਆਂ ਗੋਰੀਆਂ ਗਾਵਾਂ ਨੂੰ ਰੱਖਿਆ ਗਿਆ ਹੈ, ਜਿਹੜੀਆਂ ਕਿ ਬਹੁਤ ਜ਼ਿਆਦਾ ਦੁੱਧ ਦਿੰਦੀਆਂ ਹਨ ਅਤੇ ਜਦੋਂ ਸਰਕਾਰਾਂ ਦੇ ਪਸ਼ੂ ਪਾਲਣ ਵਿਭਾਗਾਂ ਨੂੰ ਵੀ ਨਿਰੋਲ ਸਾਹੀਵਾਲ ਨਸਲ ਦੀਆਂ ਗਊਆਂ ਚਾਹੀਦੀਆਂ ਹੁੰਦੀਆਂ ਹਨ ਤਾਂ ਉਹ ਵੀ ਨਾਮਧਾਰੀ ਸੰਪਰਦਾ ਤੱਕ ਪਹੁੰਚ ਕਰਦੇ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸੰਗੀਤ ਦੇ ਨਾਲ ਨਾਲ ਸਾਹਿਤ ਪੜ੍ਹਨ ਅਤੇ ਸਹਿਤ ਲਿਖਵਾਉਣ ਦਾ ਵੀ ਬੇਹੱਦ ਵਿਸ਼ੇਸ਼ ਸ਼ੌਕ ਸੀ। ਪੰਜਾਬੀ ਜ਼ਬਾਨ ਅਤੇ ਸੱਭਿਆਚਾਰ ਦੇ ਪ੍ਰਚਾਰ ਪਸਾਰ ਲਈ ਉਹ ਸਾਹਿਤਕ ਜਥੇਬੰਦੀਆਂ ਨੂੰ ਹਮੇਸ਼ਾਂ ਸਹਾਇਤਾ ਦਿੰਦੇ ਰਹਿੰਦੇ ਸਨ। ਲਿਖਣ ਪੜ੍ਹਨ ਦੀਆਂ ਆਪਣੀਆਂ ਸਰਗਰਮੀਆਂ ਨੂੰ ਜਾਰੀ ਰੱਖਣ ਲਈ ਉਨ੍ਹਾਂ ਨੇ ਬਹੁਤ ਸਾਰੇ ਨਾਮਵਰ ਪੰਜਾਬੀ ਲੇਖਕਾਂ ਨੂੰ ਸਹਾਇਤਾ ਤੇ ਪ੍ਰੇਰਨਾ ਦਿੱਤੀ। ਖੁਦ ਵੀ ਅਨੇਕਾਂ ਸਾਹਿਤ ਸਮਾਗਮ ਜਥੇਬੰਦ ਕਰਵਾਏ। ਇਸ ਦੇ ਨਾਲ ਨਾਲ ਨਾਮਧਾਰੀ ਇਤਿਹਾਸ ਅਤੇ ਨਾਮਧਾਰੀ ਸਰਗਰਮੀਆਂ ਨੂੰ ਲਿਖਤੀ ਰੂਪ ਦੇਣ ਲਈ ਵੀ ਉਨ੍ਹਾਂ ਨੇ ਖੋਜੀਆਂ ਨੂੰ ਬੇਹੱਦ ਉਤਸ਼ਾਹਿਤ ਕੀਤਾ। ਉਨ੍ਹਾਂ ਦੇ ਸਮੇਂ ਦੌਰਾਨ ਸਤਿਗੁਰੂ ਪ੍ਰਤਾਪ ਸਿੰਘ ਦੇ ਜੀਵਨ ਅਤੇ ਸਰਗਰਮੀਆ ਸੰਬੰਧੀ ਇਕ ਤੋਂ ਛੇ ਭਾਗਾਂ ਵਿਚ ਜੱਸ ਜੀਵਨ ਨਾਂਅ ਦੀ ਪੁਸਤਕ ਛਾਪੀ। ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਜਸਵਿੰਦਰ ਸਿੰਘ ਦੀ ਸੰਪਾਦਨਾ ਹੇਠ ਪ੍ਰਕਾਸ਼ਿਤ ਹੋਏ। ਸੰਤ ਸੰਤੋਖ ਸਿੰਘ ਦੀ ਲਿਖੀ ਹੋਈ ਪੁਸਤਕ ਸਤਿਗੁਰੂ ਬਿਲਾਸ ਦੋ ਭਾਗਾਂ ਵਿਚ ਪ੍ਰਕਾਸ਼ਿਤ ਹੋਈ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਵਚਨਾਂ ਤੇ ਆਧਾਰਿਤ ਪੁਸਤਕ ਲਾਲ ਏਹਿ ਰਤਨ ਪੰਜ ਹਿੱਸਿਆਂ ਵਿਚ ਪ੍ਰਕਾਸ਼ਿਤ ਹੋਈ। ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਵਚਨ ਸਿਰਲੇਖ ਹੇਠ ਨਾਮਧਾਰੀ ਦਰਬਾਰ ਦੇ ਪ੍ਰਧਾਨ ਐਚ. ਐਸ.



ਹੰਸਪਾਲ ਦੀ ਸੰਪਾਦਨਾ ਹੇਠ ਪੁਸਤਕ ਰੂਪ ਵਿਚ ਪ੍ਰਕਾਸ਼ਿਤ ਹੋਏ। ਇਸ ਸਮੇਂ ਦੌਰਾਨ ਹੀ ਤਵਾਰੀਖ਼ ਸੰਤ ਖਾਲਸਾ ਪੁਸਤਕ ਦੋ ਭਾਗਾਂ ਵਿਚ ਪ੍ਰੋਫੈਸਰ ਕਿਰਪਾਲ ਸਿੰਘ ਦੁਆਰਾ ਲਿਖੀ ਗਈ। ਬੀਤੇ ਦੀਆਂ ਪੈੜਾਂ ਕਵੀ ਪ੍ਰੀਤਮ ਸਿੰਘ ਦੀ ਲਿਖੀ ਹੋਈ ਪੁਸਤਕ 15 ਭਾਗ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਾਰਜਾਂ ਤੇ ਪ੍ਰਵਚਨਾਂ ਸੰਬੰਧੀ ਪ੍ਰਕਸ਼ਿਤ ਹੋਈ। ਸਤਿਗੁਰੂ ਜਗਜੀਤ ਸਿੰਘ ਜੀ ਨਾਮਧਾਰੀ ਸੰਪਰਦਾ ਦੇ ਪ੍ਰਚਾਰ ਪਸਾਰ ਲਈ ਸਮਕਾਲੀ ਅਖ਼ਬਾਰਾਂ ਅਤੇ ਮੈਗਜ਼ੀਨਾਂ ਦੇ ਮਹੱਤਵ ਨੂੰ ਵੀ ਚੰਗੀ ਤਰ੍ਹਾਂ ਸਮਝਦੇ ਸਨ। ਉਹਨਾਂ ਨੇ ਨਾਮਧਾਰੀ ਸੰਪਰਦਾ ਨਾਲ ਸੰਬਧਿਤ ਸਪਤਾਹਿਕ ਅਤੇ ਮਾਸਿਕ ਮੈਗਜ਼ੀਨਾਂ ਨੂੰ ਹਮੇਸ਼ਾਂ ਉਤਸ਼ਾਹਿਤ ਕੀਤਾ। ਇਹਨਾਂ ਵਿਚ ਵਿਸ਼ੇਸ਼ ਤੌਰ ਤੇ ਸਤਿਜੁਗ, ਵਰਿਆਮ, ਵਰਤਮਾਨ ਹਿੰਦੁਸਤਾਨ ਅਦਿ ਮੈਗਜ਼ੀਨ ਸ਼ਾਮਿਲ ਹਨ। ਵਰਿਆਮ ਮੈਗਜ਼ੀਨ ਸ. ਜਗਦੀਸ਼ ਸਿੰਘ ਵਰਿਆਮ ਜਲੰਧਰ ਤੋਂ ਚਲਾਉਂਦੇ ਹਨ ਜਦੋਂ ਕਿ ਵਰਤਮਾਨ ਹਿੰਦੁਸਤਾਨ ਦਿੱਲੀ ਤੋਂ ਸਰਬਸ਼ਕਤੀਮਾਨ ਪ੍ਰਕਾਸ਼ਿਤ ਕਰਦੇ ਰਹੇ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਇਸ ਗੱਲ ਤੋਂ ਭਲੀ-ਭਾਂਤ ਜਾਣੂੰ ਸਨ ਕਿ ਕਿਸੇ ਵੀ ਸੰਪਰਦਾ ਦੇ ਪ੍ਰਚਾਰ-ਪ੍ਰਸਾਰ ਵਿਚ ਸੰਸਥਾਵਾਂ ਅਹਿਮ ਰੋਲ ਅਦਾ ਕਰਦੀਆਂ ਹਨ ਅਤੇ ਸੰਸਥਾਵਾਂ ਲਈ ਚੰਗੀਆਂ ਇਮਾਰਤਾਂ ਦੀ ਜ਼ਰੂਰਤ ਹੁੰਦੀ ਹੈ ਅਤੇ ਆਪਣੇ ਇਤਿਹਾਸ ਨੂੰ ਸੰਭਾਲਣ ਲਈ ਅਤੇ ਆਉਣ ਵਾਲੀਆਂ ਪੀੜ੍ਹੀਆਂ ਤਕ ਪਹੁੰਚਾਉਣ ਲਈ ਸ਼ਹੀਦਾਂ ਦੀਆਂ ਯਾਦਗਾਰਾਂ ਬਣਾਉਣ ਦੀ ਅਵੱਸ਼ਕਤਾ ਹੁੰਦੀ ਹੈ। ਇਸ ਲਈ ਉਨ੍ਹਾਂ ਨੇ ਭੈਣੀ ਸਾਹਿਬ ਵਿਖੇ ਬਹੁਤ ਸਾਰੀਆਂ ਆਧੁਨਿਕ ਇਮਾਰਤਾਂ ਦੀ ਉਸਾਰੀ ਕਰਵਾਈ ਅਤੇ ਪੁਰਾਣੀਆਂ ਇਮਾਰਤਾਂ ਨੂੰ ਨਵਿਆਇਆ ਵੀ ਗਿਆ, ਜਿਨ੍ਹਾਂ ਵਿਚ ਪ੍ਰਤਾਪ ਮੰਦਰ, ਹਰੀ ਮੰਦਰ, ਗੋਲ ਮੰਦਰ, ਸਤਿਗੁਰੂ ਜਗਜੀਤ ਸਿੰਘ ਜੀ ਦੀ ਆਪਣੀ ਰਿਹਾਇਸ਼ ਸ਼ਾਮਿਲ ਸਨ। ਇਸ ਤੋਂ ਇਲਾਵਾ ਉਹਨਾਂ ਨੇ ਰਾਮ ਸਰੋਵਰ ਦੀ ਉਸਾਰੀ ਵੀ ਕਰਵਾਈ ਅਤੇ ਭੈਣੀ ਸਾਹਿਬ ਵਿਚ ਨਾਮਧਾਰੀ ਸੰਪਰਦਾ ਨੂੰ ਮੰਨਣ ਵਾਲੇ ਲੋਕਾਂ ਅਤੇ ਦਰਬਾਰ ਦੇ ਸੇਵਾਦਾਰਾਂ ਦੇ ਰਹਿਣ ਲਈ ਬਹੁਤ ਸਾਰੇ ਕਮਰੇ ਅਤੇ ਕੁਆਰਟਰ ਵੀ ਬਣਵਾਏ। ਨਵਾਂ ਲੰਗਰ ਹਾਲ ਵੀ ਬਣਵਾਇਆ। ਉਨ੍ਹਾਂ ਦੇ ਯਤਨਾਂ ਨਾਲ ਪੰਜਾਬ ਸਰਕਾਰ ਵਲੋਂ ਭੈਣੀ ਸਾਹਿਬ ਨੂੰ ਪਵਿੱਤਰ ਸ਼ਹਿਰ ਦਾ ਦਰਜ਼ਾ ਦਿੱਤਾ ਗਿਆ ਅਤੇ ਇਸ ਵਿਚ ਡਿਸਪੈਂਸਰੀਆਂ, ਪਾਣੀ ਦੀ ਸਪਲਾਈ ਅਤੇ ਸੀਵਰੇਜ ਆਦਿ ਦਾ ਕੰਮ ਸਮੇਂ ਦੀਆਂ ਸਰਕਾਰਾਂ ਵਲੋਂ ਕਰਵਾਇਆ ਗਿਆ ਹੈ। ਮਲੇਰਕੋਟਲਾ ਤੇ ਲੁਧਿਆਣਾ ਵਿਚ ਨਾਮਧਾਰੀ ਸ਼ਹੀਦਾਂ ਦੀਆਂ ਢੁੱਕਵੀਆਂ ਯਾਦਗਾਰਾਂ ਬਣਵਾਈਆਂ।

ਉਨ੍ਹਾਂ ਦੀ ਸ਼ਖਸੀਅਤ ਦੇ ਉੱਪਰ ਬਿਆਨ ਕੀਤੇ ਗਏ ਵੱਖ ਵੱਖ ਪਹਿਲੂ ਅਤੇ ਉਨ੍ਹਾਂ ਵਲੋਂ ਕੀਤੇ ਗਏ ਕਾਰਜ ਸਪਸ਼ਟ ਤੌਰ ਤੇ ਬਿਆਨ ਕਰਦੇ ਹਨ ਕਿ ਜਿਥੇ ਉਨ੍ਹਾਂ ਨੇ ਧਾਰਮਿਕ ਤੌਰ ਤੇ ਆਪਣੀ ਸੰਪਰਦਾ ਦੀ ਸੁਚੱਜੀ ਅਗਵਾਈ ਕੀਤੀ, ਉਥੇ ਉਨ੍ਹਾਂ ਨੇ ਸੰਪਰਦਾ ਨਾਲ ਜੁੜੇ ਲੋਕਾਂ ਨੂੰ ਜੀਵਨ ਜਾਚ ਵੀ ਦਿੱਤੀ। ਉਚੇ ਤੇ ਸੁੱਚੇ ਗੁਣਾਂ ਦੇ ਧਾਰਨੀ ਬਣਾਇਆ। ਇਸ ਦਾ ਹੀ ਸਿੱਟਾ ਹੈ ਕਿ ਭਾਰਤ ਤੋਂ ਇਲਾਵਾ ਬੈਂਕਾਕ, ਅਫ਼ਰੀਕਾ, ਯੂਰਪ, ਕਨੇਡਾ, ਅਮਰੀਕਾ, ਆਸਟ੍ਰੇਲੀਆ ਅਤੇ ਦੁਨੀਆਂ ਦੇ ਹੋਰ ਬਹੁਤ ਸਾਰੇ ਦੇਸ਼ਾਂ ਵਿਚ ਨਾਮਧਾਰੀ ਸੰਪਰਦਾ ਨੂੰ ਮੰਨਣ ਵਾਲੇ ਲੋਕ ਬੜਾ ਅਰਥ ਭਰਪੂਰ ਜੀਵਨ ਬਤੀਤ ਕਰ ਰਹੇ ਹਨ। ਇਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਨਾਮਧਾਰੀ ਸੰਪਰਦਾ ਨੂੰ ਵੱਡੀ ਦੇਣ ਹੈ। ਉਨ੍ਹਾਂ ਦੀਆਂ ਸੰਪਰਦਾ ਦੀਆਂ ਪਰੰਪਰਾਵਾਂ ਨਾਲ ਅਤੇ ਉਨ੍ਹਾਂ ਦੇ ਵਿਚਾਰਾਂ ਨਾਲ ਕਿਸੇ ਦੇ ਵੀ ਮੱਤਭੇਦ ਹੋ ਸਕਦੇ ਹਨ, ਜਮਹੂਰੀ ਸਮਾਜਾਂ ਵਿਚ ਅਜਿਹਾ ਹੁੰਦਾ ਹੀ ਹੈ ਪਰ ਬਿਨਾਂ ਸ਼ੱਕ ਉਹ ਇਕ ਜਾਗਰੂਕ ਅਤੇ ਹਾਂ ਪੱਖੀ ਸੋਚ ਵਾਲੇ ਮਹਾਂਪੁਰਖ ਸਨ, ਜਿਨ੍ਹਾਂ ਨੇ ਆਪਣੀ ਹਯਾਤੀ ਦਾ ਇਕ ਇਕ ਪਲ ਮਾਣਿਆਂ ਅਤੇ ਮਾਨਵਤਾ ਦੀ ਸੇਵਾ ਵਿਚ ਵੀ ਲਾਇਆ। ਅਸੀਂ ਇਹਨਾਂ ਸ਼ਬਦਾਂ ਨਾਲ ਉਨ੍ਹਾਂ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਟ ਕਰਦੇ ਹਾਂ।

❋



# ਮੱਸਿਆ ਦੀ ਕਾਲੀ ਬੋਲੀ ਰਾਤ

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਸਦੀਵੀ ਵਿਛੋੜਾ

## ਗਮਗੀਨ ਨਗਰ ਸ੍ਰੀ ਭੈਣੀ ਸਾਹਿਬ-ਆਸਰਾ ਨਵੇਂ ਰਹਿਬਰ ਦਾ

ਸ੍ਰੀ ਭੈਣੀ ਸਾਹਿਬ ਭਾਵੇਂ ਇੱਕ ਧਰਤੀ ਹੈ, ਪੱਕੇ ਘਰਾਂ ਦੀ ਧਰਤੀ ਜਿਸ ਵਿੱਚ ਇਤਿਹਾਸਕ ਇਮਾਰਤਾਂ, ਸਰੋਵਰ ਅਤੇ ਅਕਾਲ ਬੁੰਗਾ ਹੈ। ਸਤਿਗੁਰੂ ਹਰੀ ਸਿੰਘ ਜੀ ਦੀ ਬਾਗ਼ ਵਾਲੀ ਉਹ ਕੋਠੀ ਹੈ ਜਿਸ ਨੇ ਸ੍ਰੀ ਭੈਣੀ ਸਾਹਿਬ ਤੇ ਟੁੱਟੇ ਪਹਿਲੇ ਮੁਸੀਬਤਾਂ ਦੇ ਪਹਾੜ ਤੋਂ ਬਾਅਦ ਉਸ ਗੜ੍ਹੇਮਾਰ ਤੋਂ ਇਸ ਉੱਤੇ ਆਸਥਾ ਰੱਖਣ ਵਾਲਿਆਂ ਨੂੰ ਗੋਵਰਧਨ ਪਰਬਤ ਵਾਗੂੰ ਆਸਰਾ ਦੇ ਕੇ ਬਚਾਇਆ ਅਤੇ ਫੇਰ ਉਹਨਾਂ ਨੂੰ ਦੇਸ਼ ਦੀ ਆਜ਼ਾਦੀ ਲਈ ਜੂਝਣ ਵਾਸਤੇ ਨਵੀਂ ਸ਼ਕਤੀ ਦੇ ਕੇ ਅਗੇ ਤੋਰਿਆ।

ਇਸ ਧਰਤੀ ਨੂੰ ਨਹੀਂ ਸੀ ਪਤਾ ਕਿ 19 ਨਵੰਬਰ ਨੂੰ ਫੇਫੜਿਆਂ ਵਿੱਚ ਇਨਫੈਕਸ਼ਨ ਠੀਕ ਕਰਵਾਉਣ ਲਈ ਗਿਆ ਇਸ ਦਾ ਰਹਿਬਰ ਵਾਪਿਸ ਸੁਖੀਂ ਸਾਂਦੀ ਉਸੇ ਕੋਠੀ ਵਿਚ ਆਏਗਾ ਕਿ ਨਹੀਂ, ਜਿਥੋਂ ਉਸ ਨੇ 5 ਮਹਾਂਦੀਪਾਂ ਤਕ ਮਨੁੱਖਤਾ ਦੇ ਭਲੇ ਦਾ, ਵਿਸ਼ਵ ਦੇ ਅਮਨ ਦਾ, ਸਮਾਜ ਦੇ ਕਲਿਆਣ ਦਾ, ਆਪਣੇ ਹੱਕ ਚੋਂ ਦਾਨ ਕਰਨ ਦਾ ਅਤੇ ਦੂਜੇ ਦੇ ਹੱਕ ਦੀ ਰਾਖੀ ਕਰਨ ਦਾ ਸੁਨੇਹਾ ਪਹੁੰਚਾਉਣ ਦੇ ਨਾਲ ਨਾਲ

***ਇਕ ਬਿਨੁ ਦੂਸਰ ਸੋ ਨ ਚਿਨਾਰ॥***
***ਭੰਜਨ ਗੜਨ ਸਮਰੱਥ ਸਦਾ***
***ਪ੍ਰਭ ਜਾਨਤ ਹੈ ਕਰਤਾਰ॥ ਪਾ:10***

ਦਾ ਸੰਦੇਸ਼ ਦਿੱਤਾ ਸੀ।

ਉਹ 19 ਨਵੰਬਰ ਕੁਝ ਬਹੁਤ ਪੁਰਾਣਾ ਨਹੀਂ ਸੀ, 2012 ਦਾ ਹੀ ਸੀ ਅਤੇ ਇਸ ਤਾਰੀਖ਼ ਨੂੰ ਨਾਮਧਾਰੀ ਸਿੱਖਾਂ ਦੇ ਦਿਲਾਂ ਦੀ ਹੀ ਨਹੀਂ ਸੱਚੀਆਂ-ਸੁੱਚੀਆਂ ਕਦਰਾਂ ਤੇ ਮਾਣ ਕਰਨ ਵਾਲੇ ਸਾਰੇ ਮਨੁੱਖਾਂ ਦੇ ਦਿਲਾਂ ਦੀ ਧੜਕਣ ਸਤਿਗੁਰੂ ਜਗਜੀਤ ਸਿੰਘ ਬਹੁਤੇ ਦੂਰ ਨਹੀਂ ਸਨ ਗਏ, ਕਿੰਨੀ ਕੁ ਦੂਰ ਹੈ ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ, ਲੁਧਿਆਣਾ, (ਪੰਜਾਬ)! ਕਿੰਨਾ ਕੁ ਔਖਾ ਹੈ ਇਥੋਂ ਵਾਪਿਸ ਆਉਣਾ! ਪਰ ਉਥੇ ਜਾ ਕੇ ਇਮਤਿਹਾਨ ਸੀ ਹਸਪਤਾਲ ਦੇ ਮਾਹਿਰਾਂ, ਡਾਕਟਰਾਂ ਦਾ ਅਤੇ ਸਾਮ੍ਹਣੇ ਸੀ ਉਹ ਹਸਤੀ ਜਿਸ ਹਸਤੀ ਨੇ 53 ਸਾਲ ਤੋਂ ਵੱਧ ਸਮਾਂ ਆਪਣੇ ਸਿੱਖਾਂ ਨੂੰ ਸਦਾ ਚੜ੍ਹਦੀਕਲਾ ਵਿਚ ਰੱਖਿਆ ਸੀ।

ਅੱਜ ਤਾਂ ਚੜ੍ਹਦੀਕਲਾ ਉਹਨਾਂ ਦੇ ਨਿੱਜੀ ਸਿੱਖਾਂ ਸੇਵਕਾਂ ਦੀ ਵੀ ਨਹੀਂ ਦਿਖਾਈ ਦਿੰਦੀ ਸੀ। ਉਹਨਾਂ ਨਾਲ ਸੰਸਾਰਕ ਰਿਸ਼ਤੇਦਾਰੀਆਂ ਵਿਚ ਖ਼ੂਨ ਦਾ ਰਿਸ਼ਤਾ ਰੱਖਣ ਵਾਲੇ ਵੀ ਉਦਾਸ ਸਨ। ਡਾਕਟਰਾਂ ਨੂੰ ਵੀ ਕੋਈ



ਸੌਖਾ ਰਾਹ ਨਹੀਂ ਸੀ ਦਿਸ ਰਿਹਾ ਬੱਸ ! ਇੱਕ ਇਹੀ ਉਹਨਾਂ ਦੀ ਸਦਾ ਪੁਰਾਣੀ ਗੱਲ, ਅਸੀਂ ਦਵਾ ਕਰਦੇ ਹਾਂ, ਤੁਸੀਂ ਦੁਆ ਕਰੋ, ਚੱਲਦੀ ਸੀ। ਪਰ ਉਹ ਦਿਨ-ਰਾਤ ਇਕ ਕਰ ਰਹੇ ਸਨ ਡਾ. ਗੁਰਚਰਨ ਅਵਸਥੀ ਦੀ ਅਗਵਾਈ ਹੇਠ।

19 ਨਵੰਬਰ ਬੜਾ ਸੰਕਟ ਦਾ ਦਿਨ ਸੀ। ਡਾਕਟਰਾਂ ਨੇ ਆਈ. ਸੀ. ਯੂ. ਵਿਚ ਕਈ ਤਰ੍ਹਾਂ ਦੀਆਂ ਮਸ਼ੀਨਾਂ ਲਾ ਕੇ, ਕਈ ਤਰ੍ਹਾਂ ਦੇ ਟੈਸਟ ਕਰਕੇ, ਦਵਾਈਆਂ ਦੇ ਕੇ ਤੇ ਹੋਰ ਉਪਚਾਰ ਕਰਕੇ ਕੁਝ ਥੋੜ੍ਹਾ ਜਿਹਾ ਸੁੱਖ ਦਾ ਸਾਹ ਲਿਆ ਜਦੋਂ ਉਹਨਾਂ ਨੂੰ ਲੱਗਾ ਕਿ ਸਰੀਰ ਹੁੰਗਾਰਾ ਭਰ ਰਿਹਾ ਹੈ। ਨਿਰਾਸ਼ ਹੋਣ ਦੀ ਕੋਈ ਲੋੜ ਨਹੀਂ। ਪਰ ਇਸ ਸਥਿਤੀ ਵਿੱਚ ਜਿਹੜਾ ਵੀ ਸ੍ਰੀ ਮਾਤਾ ਚੰਦ ਕੌਰ ਜੀ ਨਾਲ ਸੰਪਰਕ ਕਰਦਾ, ਸ੍ਰੀ ਉਦੈ ਸਿੰਘ ਜੀ ਦੇ ਸੰਪਰਕ ਵਿਚ ਆਉਂਦਾ, ਸੰਤ ਜਗਤਾਰ ਸਿੰਘ ਨਾਲ ਗੱਲ ਕਰਦਾ, ਬੀਬਾ ਸਾਹਿਬ ਕੌਰ ਨੂੰ ਪੁੱਛਦਾ ਜਾਂ ਕਿਸੇ ਹੋਰ ਨਜਦੀਕੀ ਵਿਅਕਤੀ ਨੂੰ ਮਿਲਕੇ ਜਾਂ ਟੈਲੀਫੂਨ ਕਰਕੇ ਸਤਿਗੁਰੂ ਜੀ ਦੀ ਸਿਹਤ ਬਾਰੇ ਪੁਛਦਾ ਤਾਂ ਅੱਗੋਂ ਇਹੀ ਜਵਾਬ ਮਿਲਦਾ, "ਸਤਿਗੁਰੂ ਸੱਚੇ ਪਾਤਸ਼ਾਹ ਨੇ ਆਪ ਹੀ ਕਿਰਪਾ ਕਰਨੀ ਹੈ, ਤੁਸੀਂ ਬੱਸ ਭਜਨ ਬੰਦਗੀ ਕਰੋ ਤੇ ਅਰਦਾਸ ਕਰੋ ਕਿ ਬਖ਼ਸ਼ਿਸ਼ ਹੋਵੇ, ਉਹਨਾਂ ਦੀ ਕਿਰਪਾ ਸਾਡੇ ਤੇ ਬਣੀ ਰਹੇ।"

ਅਗਲੇਰੇ ਦਿਨ 20, 21 ਤੇ 22 ਤਾਰੀਕ ਕੁਝ ਹੌਂਸਲੇ ਵਿਚ ਲੰਘੇ। ਪਰ ਸੰਕਟ ਤਾਂ ਸੰਕਟ ਸੀ। ਨਾ ਮਨ ਟਿਕਦੇ ਸਨ, ਨਾ ਸਰੀਰ ਉਸ ਤਰ੍ਹਾਂ ਹੁੰਗਾਰਾ ਭਰਦਾ ਸੀ, ਜਿਸਤਰ੍ਹਾਂ ਦੀ ਆਸ ਸੀ। 23 ਨਵੰਬਰ ਨੂੰ ਡਾਕਟਰਾਂ ਦੇ ਦੱਸਣ ਨਾਲ ਫੇਰ ਸਭ ਦੇ ਮਨ ਡੋਲ ਗਏ। ਉਂਜ ਸਭ ਨੂੰ ਭਰੋਸਾ ਸੀ ਕਿ ਡਾਕਟਰ ਗੁਰਚਰਨ ਅਵਸਥੀ ਬੜੇ ਮਾਹਿਰ ਹਨ, ਇਹਨਾਂ ਨਾਲ ਲੱਗੀ ਡਾਕਟਰਾਂ ਦੀ ਟੀਮ ਵੀ ਬੜੇ ਤਜ਼ਰਬੇਕਾਰ ਡਾਕਟਰਾਂ ਦੀ ਹੈ। ਥਾਈਲੈਂਡ ਵਾਲੇ ਡਾਕਟਰ ਨਰਿੰਦਰਪਾਲ ਸਿੰਘ ਹੁਰੀਂ ਵੀ ਸਤਿਗੁਰੂ ਜੀ ਦੀ ਕਈ ਵਾਰ ਡਾਕਟਰ ਦੇ ਤੌਰ ਤੇ ਸੇਵਾ ਕਰ ਚੁੱਕੇ ਹਨ। ਇਸ ਕਰਕੇ ਹੌਂਸਲੇ ਵਿਚ ਰਹਿਣ ਦੀ ਲੋੜ ਹੈ।

## ਆਸਾ ਨਿਰਾਸਾ ਵਿੱਚ ਲਟਕਦੇ ਸਿੱਖ-

ਸਾਰੇ ਕੁਝ ਹੌਂਸਲਾ ਫੜਦੇ, ਭਜਨ ਬੰਦਗੀ ਵੀ ਕਰਦੇ। ਗੁਰੂ ਪਰਿਵਾਰ ਅਤੇ ਹੋਰ ਨਿਕਟਵਰਤੀਆਂ ਦੇ ਰਹਿਣ ਲਈ ਪੰਜਵੀਂ ਮੰਜਿਲ ਤੇ ਕੁੱਝ ਕਮਰੇ ਰਾਖਵੇਂ ਰੱਖੇ ਹੋਏ ਸਨ। ਸਤਿਗੁਰੂ ਜੀ ਤੀਸਰੀ ਮੰਜਿਲ ਤੇ ਸਨ ਆਈ. ਸੀ. ਯੂ. ਵਿੱਚ। ਵਾਰਡ ਵਿਚ ਨਹੀਂ। ਇਕ ਕਮਰਾ ਸਿਰਫ਼ ਉਹਨਾਂ ਲਈ ਹੀ ਸੀ। ਜਿਸ ਵਿਚ ਜਾਣ ਲੱਗਿਆਂ ਐਨਾ ਇਹਤਿਆਤ ਵਰਤਿਆ ਜਾਂਦਾ ਸੀ ਕਿ ਡਾਕਟਰ ਵੀ, ਕਿਹਾ ਜਾਂਦਾ ਹੈ ਸਟੈਰਲਾਈਜ਼ ਕੱਪੜੇ ਪਾ ਕੇ ਜਾਂਦੇ ਸਨ। ਕਿਸੇ ਨੂੰ ਨਾ ਸੇਵਕ ਨੂੰ, ਨਾ ਕਿਸੇ ਗੁਰੂ ਪਰਵਾਰ ਦੇ ਮੈਂਬਰ ਨੂੰ, ਨਾ ਕਿਸੇ ਹੋਰ ਆਗੂ ਨੂੰ ਬਿਨਾਂ ਡਾਕਟਰਾਂ ਦੀ ਮਰਜ਼ੀ ਦੇ ਨੇੜੇ ਹੋ ਕੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਦੀ ਇਜਾਜ਼ਤ ਨਹੀਂ ਸੀ ਕਿਉਂਕਿ ਸਰੀਰ ਇੰਨਾ ਕਮਜ਼ੋਰ ਸੀ ਕਿ ਇਨਫੈਕਸ਼ਨ ਦਾ ਡਰ ਬਣਿਆ ਹੋਇਆ ਸੀ। ਕੋਈ ਜ਼ਿਦ ਵੀ ਨਾ ਕਰਦਾ, ਨਾ ਮਨ ਮਰਜ਼ੀ ਕਰਦਾ ਕਿਉਂਕਿ ਸਭ ਨੂੰ ਸਤਿਗੁਰੂ ਦੀ ਲੋੜ ਸਭ ਤੋਂ ਵੱਧਗੀ। ਉਹਨਾਂ ਨੂੰ ਪਤਾ ਸੀ ਜਦੋਂ ਸਤਿਗੁਰੂ ਜੀ ਦੀ ਦੇਹ ਤੰਦਰੁਸਤ ਹੋ ਗਈ ਉਸ ਵੇਲੇ ਉਸੇ ਕੋਠੀ ਨੰਬਰ ਇਕ (ਬਾਗ਼ ਵਾਲੀ ਕੋਠੀ) ਵਿੱਚ ਉਹਨਾਂ ਦੇ ਖੁਲ੍ਹੇ ਦਿਦਾਰੇ ਹੋ ਸਕਣਗੇ। ਡਾਕਟਰਾਂ ਦੀ ਰਾਏ ਅਨੁਸਾਰ ਕਦੀ ਬਰਾਂਡੇ ਤੇ ਲਾਏ ਗਏ ਸ਼ੀਸ਼ੇ ਅੱਗੇ ਖਲੋ ਕੇ ਮੱਥਾ ਟੇਕਿਆ ਜਾ ਸਕੇਗਾ, ਕਦੀ ਕੋਲ ਜਾ ਕੇ ਚਰਨ ਸਪਰਸ਼ ਕੀਤੇ ਜਾ ਸਕਣਗੇ। ਕਾਹਲੀ ਸਭ ਨੂੰ ਇਹੀ ਸੀ ਕਿ ਸਤਿਗੁਰੂ ਜੀ ਛੇਤੀ ਤੋਂ ਛੇਤੀ ਕਿਰਪਾ ਕਰਨ, ਤੰਦਰੁਸਤ ਹੋਣ। ਜਿਸ ਡਾਕਟਰ ਨੂੰ ਵੀ ਇਸ ਦਾ ਮਾਣ ਦੇਣਾ ਹੈ ਦੇਣ ਅਤੇ ਵਾਪਿਸ ਸ੍ਰੀ ਭੈਣੀ ਸਾਹਿਬ ਆਪਣੇ ਨਿਜ ਸਥਾਨ ਤੇ ਦਰਸ਼ਨ ਦੇਣ।

23 ਨਵੰਬਰ ਤੋਂ ਬਾਅਦ ਦੇ ਕੁਝ ਦਿਨ ਆਸਾਂ ਉਮੀਦਾਂ ਲੈ ਕੇ ਆਏ ਸਨ। ਚਿਹਰਿਆਂ ਤੇ ਚਿੰਤਾ ਦੀਆਂ ਲਕੀਰਾਂ ਘਟਦੀਆਂ ਨਜ਼ਰ ਆਈਆਂ ਸਨ। ਭਾਵੇਂ ਸਭ ਨੂੰ ਆਪਣੇ ਕੰਮਕਾਰ ਵਿਸਰੇ ਹੋਏ ਸਨ, ਸੌਣ-ਜਾਗਣ ਦਾ ਕਿਸੇ ਦਾ ਕੋਈ ਟਾਈਮ ਨਹੀਂ ਸੀ।



ਖਾਣ-ਪੀਣ ਦਾ ਵੇਲਾ ਕੁਵੇਲਾ ਹੋ ਹੀ ਜਾਂਦਾ ਸੀ। ਪਰ ਇਹ ਸਾਰਾ ਕੁੱਝ ਵੱਖਰੇ ਤਰ੍ਹਾਂ ਦੀ ਤਪੱਸਿਆ ਸੀ ਨਾਲ ਰਸਨਾ ਵੀ ਹਿਲਦੀ ਰਹਿੰਦੀ ਸੀ। ਕਦੀ ਸਿਮਰਨ ਕਰਦੀ ਹੋਈ, ਕਦੀ ਕਿਸੇ ਨੂੰ ਦੱਸਦੀ ਹੋਈ ਕਿ ਸਤਿਗੁਰੂ ਜੀ ਦੀ ਸਿਹਤ ਕਿਸਤਰ੍ਹਾਂ ਦੀ ਹੈ। ਕਈ ਵਾਰੀ ਪੁੱਛਣ ਵਾਲੇ ਨੂੰ ਜੇ ਇਕ ਕੋਲੋਂ ਆਪਣੀ ਮਰਜ਼ੀ ਦਾ ਜਵਾਬ ਨਾ ਮਿਲਦਾ ਤਾਂ ਦੂਜੇ ਕੋਲ ਜਾਂਦਾ, ਜੋਦੜੀ ਕਰਦਾ ਪਰ ਸਭ ਦੇ ਸਾਮ੍ਹਣੇ ਸਥਿਤੀ ਐਸੀ ਹੀ ਸੀ ਕਿ ਕੋਈ ਵੀ ਕਿਸੇ ਨੂੰ ਨਾ ਕਿਸੇ ਤਰ੍ਹਾਂ ਦੀ ਨਿਰਾਸ਼ਾਵਾਦੀ ਸੋਚ ਦੇ ਸਕਦੇ, ਨਾ ਹੀ ਉਸ ਨੂੰ ਪੂਰੀ ਤਰ੍ਹਾਂ ਨਾਲ ਚੜ੍ਹਦੀਕਲਾ ਵਿਚ ਲਿਜਾ ਸਕਦਾ ਸੀ ਕਿਉਂਕਿ ਸਰੀਰਕ, ਮਾਨਸਿਕ, ਆਤਮਿਕ ਸੰਕਟ ਤਾਂ ਸੰਕਟ ਹੀ ਸੀ। ਭਾਵੇਂ ਸਤਿਗੁਰੂ ਜੀ ਦੀ ਆਤਮਕ ਅਵਸਥਾ ਬਹੁਤ ਉਚੀ ਸੀ, ਉਹ ਆਪਣੇ ਆਪ ਨੂੰ ਪਤਾ ਨਹੀਂ ਕਿਸ ਤਰ੍ਹਾਂ ਨਾਲ ਤਿਆਰ ਕਰੀ ਬੈਠੇ ਸਨ। ਸਾਰਿਆਂ ਪ੍ਰਤੀ ਪਤਾ ਨਹੀਂ ਮੋਹ ਦੀਆਂ ਤੰਦਾਂ ਨੂੰ ਉਹਨਾਂ ਨੇ ਕਿਸ ਤਰ੍ਹਾਂ ਨਾਲ ਹੌਲੀ-ਹੌਲੀ ਕਰਕੇ ਤੋੜਨਾ ਸ਼ੁਰੂ ਕਰ ਦਿੱਤਾ ਸੀ। ਇਹਨਾਂ ਤੰਦਾਂ ਦੇ ਟੁੱਟਣ ਦਾ ਅਹਿਸਾਸ ਨਿਕਟਵਰਤੀਆਂ ਨੂੰ 3 ਤੇ 5 ਦਸੰਬਰ 2012 ਨੂੰ ਬਹੁਤ ਜ਼ਿਆਦਾ ਹੋਇਆ ਜਦੋਂ ਡਾਕਟਰ ਵੀ ਸਿਰ ਫੜ ਕੇ ਬਹਿ ਗਏ ਕਿ ਕੀ ਕਰੀਏ, ਸਾਡੀ ਕਿਸੇ ਤਰ੍ਹਾਂ ਦੀ ਦੁਆ ਜਾਂ ਉਪਚਾਰ ਬਹੁਤਾ ਕਾਰਗਰ ਸਾਬਤ ਨਹੀਂ ਹੋ ਰਿਹਾ।

ਅਚਾਨਕ ਉਹਨਾਂ ਦੀ ਮਿਹਨਤ, ਅਣਥੱਕ ਮਿਹਨਤ ਫੇਰ ਰੰਗ ਲਿਆਈ। ਫੇਰ ਹੌਲੀ-ਹੌਲੀ ਉਹਨਾਂ ਨੂੰ ਨਿਰਾਸ਼ਾ ਤੋਂ ਆਸ਼ਾ ਵੱਲ ਦਾ ਸਫ਼ਰ ਕਰਨ ਦਾ ਰਾਹ ਲੱਭ ਪਿਆ ਅਤੇ ਫੇਰ ਜਦੋਂ ਕੋਈ ਜਾ ਕੇ ਕਿਸੇ ਵੇਲੇ ਅਰਜ਼ ਕਰਦਾ, ਮਾਤਾ ਜੀ ਨੂੰ ਮੱਥਾ ਵੀ ਟੇਕਦਾ ਤਾਂ ਪਹਿਲਾਂ ਤਾਂ ਕੋਈ ਹੌਸਲਾ ਰੱਖੋ ਵਰਗਾ ਜੁਆਬ ਹੀ ਮਿਲਦਾ ਪਰ 8 ਤਾਰੀਕ ਨੂੰ ਮਾਤਾ ਜੀ ਦੇ ਇਹ ਬੋਲ ਸਨ "ਸਤਿਗੁਰੂ ਜੀ ਠੀਕ ਹਨ, ਕਿਰਪਾ ਹੋ ਰਹੀ ਹੈ," ਸਭ ਨੂੰ ਖ਼ੁਸ਼ੀ ਦੇ ਰਹੇ ਸਨ। ਇਹੀ ਭਾਵਨਾ ਸ੍ਰੀ ਉਦੈ ਸਿੰਘ ਜੀ, ਸੰਤ ਜੀ, ਬੀਬਾ ਜੀ ਅਤੇ ਹੋਰ ਗੁਰੂ ਪਰਵਾਰ ਦੇ ਜੀਆਂ ਦੀ ਵੀ ਬਣ ਗਈ ਸੀ। ਕਈ ਮਿਲਣ ਆਏ ਜਾਂ ਉਥੇ ਰਹਿੰਦੇ ਵਿਅਕਤੀਆਂ ਦਾ ਇਹ ਸੋਚ ਕੇ ਚਲੋ 2-4 ਦਿਨ ਬਾਹਰ ਲਾ ਆਉਂਦੇ ਹਾਂ ਸਤਿਗੁਰੂ ਜੀ ਤਾਂ ਹੁਣ ਠੀਕ ਹੋ ਹੀ ਰਹੇ ਹਨ। ਕਿਸੇ ਵੇਲੇ ਵੀ ਡਾਕਟਰ ਕਹਿ ਸਕਦੇ ਹਨ ਕਿ ਹੁਣ ਇਹਨਾਂ ਨੂੰ ਇਥੋਂ ਛੁੱਟੀ ਦਿੱਤੀ ਜਾਂਦੀ ਹੈ, ਵਾਪਿਸ ਸ੍ਰੀ ਭੈਣੀ ਸਾਹਿਬ ਲਿਜਾਏ ਜਾ ਸਕਦੇ ਹਨ ਕੁਝ ਉਪਚਾਰ ਕਰਨ ਤੋਂ ਬਾਅਦ ਰੈਗੂਲਰ ਦਵਾਈ ਦਿੱਤਿਆਂ ਅਤੇ ਫਿਜੀਉਥਰੈਪੀ ਦੀ ਮਦਦ ਲਿਆਂ ਸੁਧਾਰ ਦੀ ਸਥਿਤੀ ਦੀ ਗਤੀ ਵਧ ਸਕਦੀ ਹੈ।

ਸਭ ਦੇਸਾਂ-ਪ੍ਰਦੇਸਾਂ ਵਿਚ ਬੈਠੇ ਭਜਨ ਬੰਦਗੀ ਕਰਨ ਵਾਲੇ ਸੋਚ ਰਹੇ ਸਨ ਕਿ ਸਾਡੀ ਘਾਲ ਥਾਂਇ ਪੈ ਰਹੀ ਹੈ। ਸਾਡਾ ਨਾਮ ਸਿਮਰਨ, ਸਾਡੀਆਂ ਵਰਨੀਆਂ, ਸਾਡੇ ਪਾਠ, ਸਾਡੇ ਸ਼ਬਦ ਕੀਰਤਨ ਤੇ ਸਾਡੀਆਂ ਅਰਦਾਸਾਂ ਨੂੰ ਸਤਿਗੁਰੂ ਨੇ ਆਪ ਹੀ ਸਵੀਕਾਰ ਕਰ ਲਿਆ ਹੈ।

ਸਭ ਨੂੰ ਇਕ ਗੱਲ ਦਾ ਪੱਕਾ ਯਕੀਨ ਸੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਿੰਨੀ ਉਹਨਾਂ ਦੀ ਇਛਾ ਹੋਏਗੀ ਓਨੀ ਆਰਬਲਾ ਹੀ ਇਸ ਸੰਸਾਰ ਤੇ ਭੋਗਣੀ ਹੈ। ਜਦੋਂ ਉਹਨਾਂ ਨੇ ਸਾਡੇ ਨਾਲੋਂ ਮੋਹ ਤੋੜ ਲੈਣਾ ਹੈ ਤਾਂ ਆਪਣੀ ਰਜ਼ਾ ਅਨੁਸਾਰ ਤੋੜਨਾ ਹੈ ਤੇ ਜਿੰਨਾ ਚਿਰ ਸਾਡੇ ਤੇ ਕਿਰਪਾ ਕਰਨੀ ਹੈ ਆਪਣੀ ਰਜ਼ਾ ਅਨੁਸਾਰ ਕਰਨੀ ਸੀ।

ਸੋਚਦੇ ਸੋਚਦੇ ਕਈ ਤਾਂ ਪਿਛੇ ਬਹੁਤ ਪਿਛੇ ਚਲੇ ਜਾਂਦੇ 20-21 ਸਾਲਾਂ ਦੇ ਸਮੇਂ ਦੀ ਵਿਥ ਤੱਕ। ਜਦੋਂ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਆਪਣੇ ਦਿਲ ਦਾ ਉਪਰੇਸ਼ਨ ਕਰਵਾਇਆ ਆਸਟ੍ਰੇਲੀਆ ਵਿਚ, ਨਾ ਉਹਨਾਂ ਡਾਕਟਰਾਂ ਨੂੰ ਕਿਤੋਂ ਦੇ ਰੋਮ ਕੱਟਣ ਦਿੱਤੇ, ਨਾ ਐਸਾ ਟਿੰਚਰ ਵਰਤਣ ਦਿੱਤਾ ਜਿਸ ਵਿਚ ਐਲਕੋਹਲ ਦੀ ਮਾਤਰਾ ਹੋਵੇ, ਨਾ ਬਾਹਰ ਦਾ ਖ਼ੂਨ ਚੜ੍ਹਾਉਣ ਦਿੱਤਾ ਜਿਸ ਨਾਲ ਉਹਨਾਂ ਦੀ ਸਰੀਰਕ ਪਵਿੱਤਰਤਾ ਵਿਚ ਫ਼ਰਕ ਪਵੇ ਤੇ ਨਾ ਹੀ ਕਿਸੇ ਇਸਤਰੀ ਨਰਸ ਨੂੰ ਨੇੜੇ ਆਉਣ ਦਿੱਤਾ ਕਿਉਂਕਿ ਇਹ ਸ਼ਰਤਾਂ ਉਹਨਾਂ



ਓਪਰੇਸ਼ਨ ਕਰਵਾਉਣ ਵੇਲੇ ਰੱਖੀਆਂ ਸਨ। ਜਦੋਂ ਕੁਝ ਦਿਨਾਂ ਬਾਅਦ ਹੀ ਆਪ ਨੇ, ਆਪਣੇ ਤੋਂ ਬਹੁਤ ਘੱਟ ਉਮਰ ਦੇ ਮਰੀਜਾਂ ਨਾਲੋਂ ਪਹਿਲਾਂ ਤੰਦਰੁਸਤ ਹੋ ਕੇ ਸਾਧ ਸੰਗਤ ਵਿਚ ਦਰਸ਼ਨ ਦਿੱਤੇ ਤਾਂ ਇਸ ਦਾ ਮਾਣ ਸਾਧ ਸੰਗਤ ਨੂੰ ਦਿੱਤਾ ਕਿ ਉਸ ਦੇ ਭਜਨ ਬੰਦਗੀ ਕਰਕੇ ਹੀ ਉਹਨਾਂ ਦੇ ਸਰੀਰ ਨੂੰ ਤਕਲੀਫ਼ ਨਹੀਂ ਹੋਈ ਉਹ ਛੇਤੀਂ ਹੀ ਨੌ-ਬਰ-ਨੌ ਹੋ ਸਕੇ ਹਨ।

ਉਸ ਤੋਂ ਬਾਅਦ ਵੀ ਇਕ ਵਾਰੀ ਉਤਰ ਪ੍ਰਦੇਸ਼ ਦੇ ਦੌਰੇ ਸਮੇਂ ਉਹਨਾਂ ਦਾ ਸਰੀਰ ਏਨਾਂ ਨਿਢਾਲ ਹੋ ਗਿਆ ਕਿ ਬਿਲਕੁਲ ਬੇਸੁੱਧ ਹੋਇਆ ਜਾਣ ਕੇ ਉਹਨਾਂ ਨੂੰ ਉਚੇਚਾ ਹਵਾਈ ਜਹਾਜ਼ ਕਰਕੇ ਦਿੱਲੀ ਦੇ ਅਪੋਲੋ ਹਸਪਤਾਲ ਵਿੱਚ ਦਾਖਲ ਕਰਵਾਉਣਾ ਪਿਆ। ਸਧਾਰਨ ਸੋਚ ਦੇ ਕਈ ਵਿਅਕਤੀ ਤਾਂ ਆਸ ਵੀ ਲਾਹ ਬੈਠੇ ਹੋਣਗੇ ਪਰ ਸਤਿਗੁਰੂ ਜੀ ਕਿਸ ਤਰ੍ਹਾਂ ਆਪਣੇ ਸਰੀਰ ਨੂੰ ਨੌ-ਬਰ-ਨੌ ਕੀਤਾ ਉਸ ਦੀ ਮਿਸਾਲ ਤਾਂ ਹਸਪਤਾਲ ਵਾਲਿਆਂ ਨੂੰ ਵੀ ਕਿਤੇ ਨਹੀਂ ਮਿਲੀ। ਸਹਿਜੇ ਹੀ ਉਹਨਾਂ ਨੂੰ ਇਹ ਕਹਿਣਾ ਪਿਆ ਕਿ ਇਸ ਦੀਆਂ ਇਹੀ ਜਾਣੇ।

ਬਾਅਦ ਵਿਚ ਵੀ ਇਕ ਵਾਰੀ ਥਾਈਲੈਂਡ ਵਿਚ ਸੰਕਟ ਦੀ ਘੜੀ ਆ ਗਈ। ਸਰੀਰ ਨਿਢਾਲ ਹੋ ਗਿਆ ਆਸ਼ਾ ਤੋਂ ਵੱਧ ਨਿਰਾਸ਼ਾ ਦੇ ਬੱਦਲ ਛਾ ਗਏ ਪਰ ਕੁਝ ਸਮੇਂ ਬਾਅਦ ਫੇਰ ਸਰੀਰ ਨੂੰ ਡਾਕਟਰਾਂ ਦੇ ਉਦਮ ਤੇ ਉਪਰਾਲੇ ਨੂੰ ਮਾਣ ਦੇਂਦਿਆਂ ਸਤਿਗੁਰੂ ਜੀ ਨੇ ਹੀ ਠੀਕ ਠਾਕ ਕਰ ਲਿਆ ਹੋਵੇਗਾ। ਕਈਆਂ ਨੂੰ ਲੱਗਿਆ ਕਿ ਸ਼ਾਇਦ ਹੁਣ ਇਹਨਾਂ ਦੇ ਬਚਨ ਨਾ ਸੁਣੇ ਜਾ ਸਕਣ। ਕੋਲੋਂ ਇਕ ਨਿਕਟਵਰਤੀ ਸਿੱਖ ਨੇ ਜਦੋਂ ਅਰਜ਼ ਕੀਤੀ, "ਸੱਚੇ ਪਾਤਸ਼ਾਹ ਸੰਗਤ ਦਾ ਜੀਅ ਕਰਦਾ ਹੈ ਤੁਸੀਂ ਬਚਨ ਕਰੋ" ਤਾਂ ਆਪ ਨੇ ਆਪਣੇ ਵਿਨੋਦੀ ਸੁਭਾਅ ਅਨੁਸਾਰ ਆਪਣਾ ਮੁਖੜਾ ਉਹਨਾਂ ਦੇ ਨੇੜੇ ਲਿਜਾ ਕੇ ਆਪਣੇ ਮੁਖੋਂ ਉਚਾਰਿਆ 'ਬਚਨ' ਇਹ ਸੁਣਕੇ ਜਿਥੇ ਨਿਕਟਵਰਤੀਆਂ ਦੀ ਚਿੰਤਾ ਕਾਫ਼ੂਰ ਹੋ ਗਈ ਉਥੇ ਇਹੋ ਜਿਹੇ ਸਮੇਂ ਵੀ ਉਹਨਾਂ ਦੇ ਵਿਨੋਦੀ ਸੁਭਾਅ ਤੋਂ ਕੁਝ ਸਿੱਖਣਾ ਹੀ ਚੰਗਾ ਲੱਗਾ।

ਦਸੰਬਰ ਦੀ 8 ਤੋਂ ਬਾਅਦ ਵੀ ਇਸੇ ਕਰਕੇ ਕਿਸੇ ਦੇ ਮਨ ਵਿਚ ਭਰਮ ਨਹੀਂ ਸੀ ਕਿ ਥੋੜ੍ਹਾ ਜਿਹਾ ਡਾਕਟਰਾਂ ਵਲੋਂ ਸਰੀਰ ਨੂੰ ਆਸਰਾ ਮਿਲਣ ਦੀ ਲੋੜ ਹੈ ਬਾਕੀ ਤਾਂ ਉਹਨਾਂ ਆਪਣੀ ਆਤਮਿਕ ਸ਼ਕਤੀ, ਇਛਾ ਸ਼ਕਤੀ ਨਾਲ ਹੀ ਆਪਣੇ ਆਪ ਨੂੰ ਤੰਦਰੁਸਤ ਕਰ ਲੈਣਾ ਹੈ। ਪਰ ਉਸ ਤੋਂ ਵੱਡਾ ਸੱਚ ਇਹ ਹੈ ਕਿ ਕਿਸੇ ਨੂੰ ਉਹਨਾਂ ਦੀ ਇਛਾ ਸ਼ਕਤੀ ਪਤਾ ਹੀ ਨਹੀਂ ਸੀ। ਸ਼ਾਇਦ, ਇਸੇ ਕਰਕੇ 5 ਕੁ ਸਾਲ ਪਹਿਲਾਂ ਜਦੋਂ ਕੋਈ ਔਖੀ ਜਿਹੀ ਦੁਵਿਧਾ ਵਾਲੀ ਗੱਲ ਸ੍ਰੀ ਉਦੈ ਸਿੰਘ ਜੀ ਨੇ ਉਹਨਾਂ ਨਾਲ ਸਾਂਝੀ ਕਰਕੇ ਬੇਨਤੀ ਕੀਤੀ ਕਿ ਕਿਰਪਾ ਕਰੋ ਸਭ ਕੁਝ ਠੀਕ ਹੋ ਜਾਏ ਤਾਂ ਆਪ ਨੇ ਇਹ ਕਹਿੰਦਿਆਂ ਦੇਰ ਨਹੀਂ ਲਗਾਈ, **'ਤੁਸੀਂ ਸਭ ਕੁਝ ਠੀਕ ਕਰ ਹੀ ਲੈਣਾ ਹੈ।'** ਉਦੋਂ ਇਸ ਦੇ ਅਰਥ ਕਿਸੇ ਨੂੰ ਸਮਝ ਨਹੀਂ ਆਏ ਹੋਣਗੇ। ਕਿਉਂਕਿ ਰਮਜ਼ ਦੀ ਗੱਲ ਤਾਂ ਰਮਜ਼ ਵਾਲਾ ਹੀ ਜਾਣੇ ਅਤੇ ਇਸ ਵੇਲੇ ਉਹਨਾਂ ਦੀ ਰਜ਼ਾ ਕੀ ਸੀ ਕੌਣ ਸਮਝ ਸਕਦਾ ਸੀ। ਰਮਜ਼ ਨੂੰ ਸਮਝਣਾ ਤਾਂ ਹੋਰ ਔਖਾ ਸੀ।

## ਸਤਿਗੁਰੂ ਸੂਰਜ ਅਸਤ-

ਸਧਾਰਨ ਤੌਰ ਤੇ ਕਿਹਾ ਜਾਂਦਾ ਮੌਤ ਦਾ ਬੰਨਾ ਜੋ ਦੂਰ ਦਿਸਦਾ ਸੀ ਦਰਿਆ ਦੇ ਢਾਅ ਲਾਉਣ ਨਾਲ ਖੁਰਨ ਲੱਗਾ ਅਤੇ ਖੁਰਨ ਨਹੀਂ ਲੱਗਾ, ਕਈ ਤਾਂ ਇਹ ਕਹਿੰਦੇ ਹਨ ਕਿ ਆਮ ਤੌਰ ਤੇ ਨਬਜ਼ ਘਟਦੀ-ਘਟਦੀ ਘਟ ਜਾਂਦੀ ਹੈ, ਬਹੱਤਰ ਤੋਂ ਘਟਕੇ ਹੌਲੀ-ਹੌਲੀ ਥੱਲੇ ਜਾਂਦੀ ਹੈ, ਵੇਖਣ ਵਾਲੇ ਨੂੰ ਤਾਂ ਅੱਜਕਲ ਮਸ਼ੀਨਾਂ ਰਾਹੀਂ ਪਤਾ ਲੱਗ ਹੀ ਜਾਂਦਾ ਹੈ ਕਿ ਕਿਵੇਂ ਘਟ ਰਹੀ ਹੈ ਪਰ, 13 ਦਸੰਬਰ 2012 ਨੂੰ ਸ਼ਾਮ ਨੂੰ ਸੂਰਜ ਢਲਦਿਆਂ 6 ਵਜਕੇ 28 ਮਿੰਟ ਤੇ ਇਹ ਨਬਜ਼ ਘਟੀ ਨਹੀਂ 60 ਤੋਂ ਸਿੱਧੀ ਸਿਫਰ ਤੇ ਆਈ। ਡਾਕਟਰਾਂ ਨੂੰ ਵੀ ਮਨੀਟਰ ਤੇ ਵੇਖ ਕੇ ਪਤਾ ਲਗਾ ਕਿ ਸਤਿਗੁਰੂ ਜੀ ਦੀ ਦੇਹ ਅੰਦਰ ਹੁਣ ਪ੍ਰਾਣ ਨਹੀਂ ਰਹੇ।

ਡਾਕਟਰਾਂ ਨੇ ਵੀ ਮੂੰਹ ਵਿਚ ਉਂਗਲਾਂ ਪਾ ਲਈਆਂ। ਸਧਾਰਨ ਸੋਚ ਵਾਲੇ ਵਿਅਕਤੀਆਂ ਦੇ ਹੱਥਾਂ ਦੇ ਤੋਤੇ ਉਡ ਗਏ। ਸਾਰਿਆਂ ਦੇ ਉਦਾਸ ਚਿਹਰੇ ਦੱਸ ਰਹੇ ਸਨ ਕਿ ਭਾਣਾ ਵਰਤ ਗਿਆ ਹੈ। ਸਾਥੋਂ



ਹੌਲੀ-ਹੌਲੀ ਮੋਹ ਦੀਆਂ ਤੰਦਾਂ ਤੋੜਨ ਵਾਲਾ ਸਤਿਗੁਰੂ ਇਹਨਾਂ ਤੰਦਾਂ ਨੂੰ ਕੱਟ ਕੇ ਉਸੇ ਵਿਚ ਲੀਨ ਹੋ ਗਿਆ ਹੈ ਜਿਸ ਨੂਰ ਚੋਂ ਆਇਆ ਸੀ। ਹੁਣ ਸਾਡੇ ਹੱਥ ਵੱਸ ਕੁਝ ਨਹੀਂ ਸੀ, ਠੰਢਾ ਸਾਹ ਭਰਨ ਤੋਂ ਵੱਧ ਕੁਝ ਨਹੀਂ ਸੀ। ਪਰ, ਠੰਡਾ ਸਾਹ ਭਰ ਕੇ ਤਾਂ ਸ਼ਾਇਦ ਅਸੀਂ ਕਿਸੇ ਕੋਲੋਂ ਕੁਝ ਲੁਕਾ ਸਕਦੇ ਹਾਂ ਪਰ ਭਰੀਆਂ ਅੱਖਾਂ ਦੇ ਉਛਲਦੇ ਸਾਗਰ ਕੁਝ ਨਹੀਂ ਸਨ ਲੁਕਾਉਣ ਦੇਂਦੇ। ਵਿਰਲਾਪ ਨੇ ਆਪਣਾ ਆਪਾ ਪ੍ਰਗਟ ਕਰ ਲਿਆ ਸੀ। ਸਭ ਤੋਂ ਵਧ ਹਾਲੋਂ ਬੇਹਾਲ ਸ੍ਰੀ ਸਤਿਗੁਰੂ ਜੀ ਦੀ ਸਾਹਿਬਜ਼ਾਦੀ ਬੀਬਾ ਸਾਹਿਬ ਕੌਰ। ਉਹ ਭੁੱਬਾਂ ਮਾਰਦੀ ਰਹੀ, ਕੂੰਜ ਵਾਂਗ ਕੁਰਲਾਂਦੀ ਰਹੀ। ਦਿਮਾਗ਼ ਨੂੰ ਤਾਂ ਪਤਾ ਹੀ ਹੁੰਦਾ ਹੈ ਕਿ ਹੰਸ ਉਡਾਰੀ ਮਾਰ ਚੁੱਕਾ ਹੈ ਪਰ ਭੈੜੇ ਦਿਲ ਦਾ ਕੀ ਕੀਤਾ ਜਾ ਸਕਦਾ ਹੈ ਉਸ ਦੇ ਦਰਦ ਨੂੰ ਕਿਵੇਂ ਘਟਾਇਆ ਜਾ ਸਕਦਾ ਹੈ। ਮਾਤਾ ਜੀ ਨੇ ਆਪ ਤਾਂ ਆਪਣੇ ਆਪ ਨੂੰ ਭਾਣਾ ਮੰਨਣ ਲਈ ਸੰਭਾਲ ਲਿਆ ਸੀ। ਪਰ ਉਹ ਵੀ ਬੱਚੀ ਨੂੰ ਛੇਤੀ ਸਧਾਰਨ ਹਾਲਤ ਵਿੱਚ ਨਾ ਲਿਆ ਸਕੇ। ਸਾਰੇ ਦੁਹਾਈ ਫਿਰ ਗਈ ਅੰਦਰੋਂ ਨਿਕਲੀ ਹੂਕ ਬਾਹਰ ਵੀ ਕੂਕ ਬਣ ਕੇ ਫੈਲ ਰਹੀ ਸੀ। ਮਿੰਟਾਂ ਵਿਚ ਇਹ ਕੂਕ ਸਿਰਫ਼ ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਲੁਧਿਆਣਾ ਦੀਆਂ ਕੰਧਾਂ ਤੋਂ ਬਾਹਰ ਹੀ ਨਹੀਂ ਪਹੁੰਚੀ, ਇਹ ਲੁਧਿਆਣਾ ਸ਼ਹਿਰ ਹੀ ਨਹੀਂ, ਸਾਰਾ ਪੰਜਾਬ ਹੀ ਨਹੀਂ, ਹਿੰਦੁਸਤਾਨ ਤੇ ਉਸ ਦੀਆਂ ਹੱਦਾਂ ਨੂੰ ਪਾਰ ਕਰਦੀ ਹੋਈ ਕੁਝ ਹੀ ਮਿੰਟਾਂ ਵਿਚ ਹਰ ਉਸ ਦੇਸ਼ ਤੇ ਦੀਪ ਵਿਚ ਪਹੁੰਚ ਗਈ, ਜਿਥੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਿੱਖ ਉਸ ਦੇ ਪੈਰੋਕਾਰ, ਉਸ ਦੇ ਸ਼ਰਧਾਲੂ, ਉਸ ਦੇ ਪ੍ਰਸੰਸਕ ਵਸਦੇ ਸਨ। ਉਹ ਕਦੀ ਇੱਕ ਥਾਂ ਫ਼ੋਨ ਕਰਦੇ ਕਦੀ ਦੂਜੀ ਥਾਂ। ਕੋਈ ਕਨੇਡਾ ਤੋਂ ਫ਼ੋਨ ਕਰਦਾ ਕੋਈ ਅਮਰੀਕਾ ਤੋਂ। ਗੋਰਿਆਂ ਦੇ ਦੇਸ਼ ਵਿੱਚ ਕਾਲੀ ਕੁਲੱਛਣੀ, ਕੁਲਹਿਣੀ ਰਾਤ ਦਾ ਸੁਨੇਹਾ ਪਹੁੰਚਦਿਆਂ ਦੇਰ ਨਾ ਲੱਗੀ। ਪਰ ਮੰਨਣ ਤੇ ਜੀਅ ਨਹੀਂ ਸੀ ਕਰਦਾ ਸੀ ਕੋਈ ਕਹਿ ਦੇਵੇ ਇਹ ਝੂਠ ਹੈ। ਪਰ ਕਦੀ ਮੌਤ ਝੂਠੀ ਹੋਈ ਹੈ। ਇਹੀ ਸੱਚ ਹੈ ਹਰ ਪੰਚ ਭੂਤਕ ਸਰੀਰ ਦਾ ਅੰਤਮ ਸੱਚ।

## ਪੰਜਾਬ ਸਰਕਾਰ ਨੇ ਛੁੱਟੀ ਕੀਤੀ-

ਇਹੀ ਸੋ ਜਦ ਪੰਜਾਬ ਦੇ ਮੁੱਖ ਮੰਤਰੀ, ਪ੍ਰਕਾਸ਼ ਸਿੰਘ ਬਾਦਲ, ਨੇ ਸੁਣੀ ਤਾਂ ਉਹ ਵੀ ਇਕਦਮ ਚੁੱਪ, ਸਮਝ ਨਹੀਂ ਸਨ ਰਹੇ ਕੀ ਭਾਣਾ ਵਰਤ ਗਿਆ ਹੈ। ਸਤਿਗੁਰੂ ਜੀ ਦੀ ਉਹਦੇ ਤੇ ਕਿਰਪਾ ਰਹੀ ਸੀ, ਅਸੀਮ ਕਿਰਪਾ। ਉਹ ਸਤਿਗੁਰੂ ਜੀ ਦੇ ਬਹੁਤ ਹੀ ਪਿਆਰੇ, ਸ਼ਰਧਾਵਾਨ ਪ੍ਰਸੰਸਕ ਸਨ। ਉਸ ਸਮਝਦੇ ਸਨ ਕਿ ਸਤਿਗੁਰੂ ਜੀ ਦੇ ਵਿਛੋੜੇ ਦਾ ਦੁੱਖ ਨਾ ਉਹਨਾਂ ਕੱਲਿਆਂ ਦਾ ਹੈ, ਨਾ ਕੇਵਲ ਨਾਮਧਾਰੀਆਂ ਦਾ। ਇਹ ਦੁੱਖ ਪੰਜਾਬ ਰਾਹੀਂ ਸਾਰੀ ਦੁਨੀਆਂ ਦਾ ਹੈ। ਉਹਨਾਂ ਨੇ ਇਸ ਘੜੀ ਤੇ ਸਤਿਗੁਰੂ ਜੀ ਦੇ ਸਤਿਕਾਰ ਵਿੱਚ, ਅਗਲੇ ਦਿਨ ਵਾਸਤੇ ਸਾਰੇ ਪੰਜਾਬ ਵਿਚ ਛੁੱਟੀ ਦਾ ਐਲਾਨ ਕਰ ਦਿੱਤਾ।

ਇਹ ਖ਼ਬਰ ਟੀ. ਵੀ. ਦੇ ਵੱਖ ਵੱਖ ਚੈਨਲਾਂ ਨੇ ਹੋਰ ਦੂਰ ਦੁਰਾਡੇ ਬੈਠੇ ਲੋਕਾਂ ਦੇ ਨੇੜੇ ਕਰ ਦਿੱਤੀ। ਇਸ ਐਲਾਨ ਕੀਤਾ ਕਿ ਅਗਲੇ ਦਿਨ, 14 ਦਸੰਬਰ 2012 ਨੂੰ ਸਾਰੇ ਪੰਜਾਬ ਵਿੱਚ ਸਤਿਗੁਰੂ ਜੀ ਦੇ ਸਨਮਾਨ ਵਜੋਂ ਛੁੱਟੀ ਰਹੇਗੀ, ਸਾਰੇ ਦਫਤਰਾਂ, ਵਿਦਿਅਕ ਅਦਾਰਿਆਂ, ਨਿਗਮਾਂ, ਬੋਰਡਾਂ ਵਿਚ ਕੰਮਕਾਜ ਨਹੀਂ ਹੋਏਗਾ। ਇਹ ਸੁਣਦਿਆਂ ਹੀ ਕਿਸੇ ਨੂੰ ਕਿਸੇ ਤਰ੍ਹਾਂ ਦਾ ਭੁਲੇਖਾ , ਸ਼ੱਕ ਨਹੀਂ ਰਿਹਾ ਹੁਣ ਤਾਂ ਬੱਸ ਵਹੀਰਾਂ ਘੱਤਣ ਦਾ ਸਮਾਂ ਸੀ ਸਤਿਗੁਰੂ ਜੀ ਦੇ ਆਖ਼ਰੀ ਦਰਸ਼ਨਾਂ ਲਈ ਵਹੀਰਾਂ ਘੱਤਣ ਦਾ ਸਮਾਂ।

## ਸ੍ਰੀ ਭੈਣੀ ਸਾਹਿਬ ਲਈ ਰਵਾਨਗੀ-

ਹਸਪਤਾਲ ਵਿਚ ਕਿਉਂਕਿ ਵਾਤਾਵਰਨ ਸਾਰੇ ਮਰੀਜ਼ਾਂ ਨੂੰ ਧਿਆਨ ਵਿਚ ਰੱਖ ਕੇ ਹੀ ਸਿਰਜਿਆ ਜਾਂਦਾ ਹੈ। ਉਥੇ ਤਾਂ ਉਂਜ ਵੀ ਕਿਸੇ ਤਰ੍ਹਾਂ ਦੇ ਉਚੀ ਬੋਲਣ ਦੀ ਮਨਾਹੀ ਹੁੰਦੀ ਹੈ ਸੋ ਸਭ ਨੂੰ ਪਤਾ ਸੀ ਜੇ ਸਾਧ ਸੰਗਤ ਸਤਿਗੁਰੂ ਜੀ ਦੇ ਅੰਤਮ ਦਰਸ਼ਨ ਕਰਨ ਲਈ ਹਸਪਤਾਲ ਪਹੁੰਚਣ ਲੱਗੀ ਤਾਂ ਹਸਪਤਾਲ ਦਾ ਅਨੁਸ਼ਾਸਨ ਕਾਇਮ ਨਹੀਂ ਰਹਿ ਸਕੇਗਾ। ਉਂਜ ਵੀ ਇਹ ਜ਼ਰੂਰੀ ਹੀ ਸੀ ਕਿ ਸਤਿਗੁਰੂ ਜੀ ਦੇ ਮ੍ਰਿਤਕ



ਸਰੀਰ ਨੂੰ ਸ੍ਰੀ ਭੈਣੀ ਸਾਹਿਬ ਲਿਆਇਆ ਜਾਏ ਸੋ ਸ੍ਰੀ ਮਾਤਾ ਚੰਦ ਕੌਰ ਜੀ ਦੀ ਆਗਿਆ ਅਨੁਸਾਰ ਉਸੇ ਲਈ ਤਿਆਰੀ ਕੀਤੀ ਗਈ। ਭਾਵੇਂ ਕੁਝ ਸਿੱਖ ਬੜੇ ਕਾਹਲੇ ਸਨ ਹੋ ਸਕਦੇ ਹੋਣ ਉਹ ਬੜੇ ਬਿਹਬਲ ਹੋਣ, ਉਹਨਾਂ ਦੇ ਨੈਣ ਵੈਰਾਗੇ ਹੋਣ, ਉਹਨਾਂ ਦਾ ਆਪਾ ਬੇਕਾਬੂ ਹੋਵੇ ਕਿ ਅਸੀਂ ਹੁਣੇ ਹੀ ਦਰਸ਼ਨ ਕਰਨੇ ਹਨ, ਪਰ ਸ੍ਰੀ ਭੈਣੀ ਸਾਹਿਬ ਕੋਠੀ ਨੰਬਰ ਇਕ ਕੋਈ ਬਹੁਤਾ ਦੂਰ ਨਹੀਂ ਸੀ। ਉਥੇ ਵੀ ਜਾਇਆ ਹੀ ਜਾ ਸਕਦਾ ਸੀ।

**ਵੈਰਾਗ ਹੀ ਵੈਰਾਗ–**

ਸਤਿਗੁਰੂ ਜੀ ਦੇ ਪੰਜ ਭੂਤਕ ਸਰੀਰ ਨਾਲ ਜਦੋਂ ਗੁਰੂ ਪਰਵਾਰ, ਸਿੱਖ ਸੇਵਕ, ਸ੍ਰੀ ਭੈਣੀ ਸਾਹਿਬ ਪਹੁੰਚੇ ਤਾਂ ਉਥੇ ਵੀ ਸੰਗਤ ਬੇਹਾਲ ਹੋਈ ਹੋਈ ਸੀ। ਇਕ ਵਾਰ ਤਾਂ ਆਪਣੇ ਸਾਮ੍ਹਣੇ ਮਹਿਬੂਬ ਸਤਿਗੁਰੂ ਜੀ ਦੀ ਦੇਹ ਨੂੰ ਇਸ ਹਾਲਤ ਵਿਚ ਵੇਖ ਕੇ ਸਾਰਿਆਂ ਦੀਆਂ ਭੁੱਬਾਂ ਨਿਕਲ ਗਈਆਂ। ਪਰ ਜਦੋਂ ਉਹਨਾਂ ਨੂੰ ਕਿਹਾ ਗਿਆ ਕਿ ਧੀਰਜ ਕਰੋ ਇਸ ਵਰਤੇ ਭਾਣੇ ਸਾਹਵੇਂ ਸਾਰੇ ਬੇਵੱਸ ਹਾਂ, ਥੋੜ੍ਹੀ ਦੇਰ ਬਾਅਦ ਆਪ ਜੀ ਨੂੰ ਸਤਿਗੁਰੂ ਜੀ ਦੇ ਅੰਤਮ ਦਰਸ਼ਨ ਕਰਾਵਾਂਗੇ ਤਾਂ ਗੁਰਸਿੱਖਾਂ ਨੇ ਸਤਿ ਬਚਨ ਕੀਤਾ।

**ਛਮਾ-ਛਮ ਰੋਂਦਾ ਆਕਾਸ਼–**

ਇੰਜ ਲਗਦਾ ਹੈ ਕਿ ਸਿੱਖਾਂ ਦੇ ਨੈਣ ਹੀ ਵੈਰਾਗੇ ਨਹੀਂ ਸਨ ਅਕਾਸ਼ ਵੀ ਵੈਰਾਗਿਆ ਗਿਆ ਸੀ। ਸਿੱਖ ਪਿਪਲ ਦੇ ਸਾਮ੍ਹਣੇ ਰਾਹ, ਮੈਦਾਨ ਵਿਚ ਖੜ੍ਹੇ ਸਨ। ਠੱਕਾ ਵੱਜ ਰਿਹਾ ਸੀ, ਮੀਂਹ ਪੈ ਰਿਹਾ ਸੀ ਪਰ ਕੋਈ ਉਥੋਂ ਹਿੱਲਣ ਦਾ ਨਾਮ ਨਹੀਂ ਸੀ ਲੈ ਰਿਹਾ। ਸਭ ਛਮਾ-ਛਮ ਵਸਦੇ ਮੀਂਹ ਵਿੱਚ ਭਿੱਜੇ ਕੱਪੜਿਆਂ ਵਿਚ, ਦਰਸ਼ਨ ਦੀਦਾਰ ਦੇ ਚਾਹਵਾਨ, ਕੋਠੀ ਦੇ ਦਰਵਾਜੇ ਵੱਲ ਹੀ ਅੱਖਾਂ ਲਗਾਈ ਬੈਠੇ ਸਨ। ਉਹ ਸ਼ਾਂਤ ਸਨ ਚੁੱਪ ਸਨ, ਭਜਨ ਕਰ ਰਹੇ ਸਨ, ਹੱਥ ਜੋੜ ਕੇ, ਕੋਈ ਕਹਿ ਰਿਹਾ ਸੀ, "ਵਾਹ ਦਾਤਾ! ਤੇਰੀ ਰਜ਼ਾ, ਤੇਰੀ ਲੀਲ੍ਹਾ, ਤੇਰੀਆਂ ਤੂੰ ਜਾਣੇ।" ਛਮਾ-ਛਮ ਵਸਦਾ ਮੀਂਹ ਜ਼ਾਰੋ ਜ਼ਾਰ ਰੋਂਦੇ ਆਕਾਸ਼ ਦੀ ਹਾਮੀ ਭਰ ਰਿਹਾ ਸੀ। ਬੱਦਲ ਵੱਸ ਰਹੇ ਸਨ। ਸੰਗਤ ਸਿਰ ਤੋਂ ਪੈਰਾਂ ਤਕ ਪਾਣੀ ਨਾਲ ਨੁੱਚੜੀ ਹੋਈ ਸੀ। ਜਦੋਂ ਇਜਾਜ਼ਤ ਮਿਲੀ ਉਦੋਂ ਹੀ ਬੜੇ ਅਨੁਸ਼ਾਸਨ ਨਾਲ, ਬੜੇ ਤਰੀਕੇ ਨਾਲ ਕੋਠੀ ਦੇ ਅੰਦਰ ਜਾ ਕੇ ਮੱਥਾ ਟੇਕ ਕੇ ਸਾਰੇ ਵਾਰੀ ਵਾਰੀ ਵਾਪਿਸ ਆਉਂਦੇ ਗਏ। ਕੋਈ ਸ਼ਬਦ ਵੀ ਅਹੁੜ ਨਹੀਂ ਸੀ ਰਿਹਾ, ਬੇਅੰਤ ਸੰਗਤ, ਬੇਅੰਤ ਖ਼ਾਮੋਸ਼ੀ ਕਿਸੇ ਦਾ ਕਹਿਣਾ ਹੈ ਹਜ਼ਾਰਾਂ ਵਿਚ ਵੀ ਹੋ ਸਕਦੀ ਹੈ।

ਰਾਤ ਨੂੰ ਦਸ ਵਜੇ ਦਰਸ਼ਨ ਕਰਨ ਦੀ ਇਜਾਜ਼ਤ ਮਿਲੀ ਸੀ। ਜਿੰਨਾਂ ਚਿਰ ਸਾਰੀ ਸਾਧ ਸੰਗਤ ਨੇ ਦਰਸ਼ਨ ਨਹੀਂ ਕਰ ਲਏ ਦਰਵਾਜ਼ਾ ਬੰਦ ਨਹੀਂ ਹੋਇਆ। ਰਾਤ ਦੇ 2 ਵੱਜ ਗਏ ਸਨ। ਉਸ ਤੋਂ ਬਾਅਦ ਨੀਂਦ ਕਿਥੋਂ ਆਉਣੀ ਸੀ। ਸਾਰੇ ਨਿਕਟਵਰਤੀ ਉਥੇ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੇਹ ਦੇ ਕੋਲ ਹੀ ਬੈਠੇ ਆਪਣੇ ਅੰਦਰ ਘੁਟਦੇ ਹਟਕੋਰਿਆਂ ਨੂੰ, ਸਿਸਕੀਆਂ ਨੂੰ ਰੋਕਦੇ ਰਹੇ। ਪਰ ਬੇਸਬਰੇ ਨੈਣਾਂ ਨੂੰ ਕੌਣ ਰੋਕਦਾ, ਭਾਵੇਂ ਬਾਹਰਵਾਰ ਉਂਗਲਾਂ ਦੇ ਪੋਟਿਆਂ ਨਾਲ, ਜਾਂ ਰੁਮਾਲੀ ਨਾਲ ਹੰਝੂ ਪੂੰਝਦੇ ਜਾਂਦੇ। ਪਰ, ਹਾਲਾਤ ਸਭ ਦੇ ਸਾਮ੍ਹਣੇ ਸੀ। ਸਾਧ ਸੰਗਤ ਲਈ ਇਹ ਫ਼ੈਸਲਾ ਹੋ ਚੁੱਕਾ ਸੀ ਹੁਣ ਸਵੇਰੇ ਦਰਸ਼ਨ ਹੋਣਗੇ।

ਰਾਤ ਤਾਂ ਕਾਲੀ-ਬੋਲੀ ਸੀ ਇਸ ਕਰਕੇ ਵੀ ਕਿ ਅੱਜ ਮੱਸਿਆ ਦੀ ਰਾਤ ਸੀ। ਮੱਘਰ ਮਹੀਨੇ ਦੀ ਮੱਸਿਆ, 13 ਦਸੰਬਰ ਨੂੰ ਹੀ ਸੀ ਅਤੇ ਉਂਜ ਮੱਘਰ ਦੀ 29 ਤਾਰੀਕ ਸੀ ਸੰਮਤ 2069।

**ਸਭ ਰਾਹ ਸ੍ਰੀ ਭੈਣੀ ਸਾਹਿਬ ਨੂੰ–**

ਅਗਲਾ ਦਿਨ ਚੜ੍ਹਿਆ ਦੂਰੋਂ ਨੇੜਿਓਂ ਵਹੀਰਾਂ ਘੱਤ ਕੇ ਆਉਂਦੀ ਸੰਗਤ ਦਾ ਧਿਆਨ ਅਖ਼ਬਾਰਾਂ ਵੱਲ ਵੀ ਚਲਾ ਗਿਆ। ਜਿਸ ਅਖ਼ਬਾਰ ਤੇ ਵੀ ਨਜ਼ਰ ਜਾਂਦੀ ਉਸ ਦਾ ਹੈਡਿੰਗ ਦੱਸ ਰਿਹਾ ਹੁੰਦਾ ਕਿ ਕੀ ਭਾਣਾ ਵਰਤ ਗਿਆ ਹੈ। **ਦੇਸ਼ ਸੇਵਕ** ਦੀ ਸੁਰਖੀ ਸੀ - "ਨਾਮਧਾਰੀ ਸੰਪਰਦਾ ਦੇ ਮੁਖੀ ਸਤਿਗੁਰੂ ਜਗਜੀਤ ਸਿੰਘ ਨਹੀਂ ਰਹੇ।" **ਪੰਜਾਬੀ ਟ੍ਰਿਬਿਊਨ** ਨੇ ਲਿਖਿਆ ਸੀ - "ਨਾਮਧਾਰੀ ਸੰਪ੍ਰਦਾ ਦੇ ਮੁਖੀ ਸਤਿਗੁਰੂ



ਜਗਜੀਤ ਸਿੰਘ ਚਲ ਵਸੇ।" **ਜਗ ਬਾਣੀ** ਦੀ ਸੁਰਖੀ ਸੀ - "ਸਤਿਗੁਰੂ ਜਗਜੀਤ ਸਿੰਘ ਵਲੋਂ ਦੇਹ ਦਾ ਓਹਲਾ", **ਪਹਿਰੇਦਾਰ** ਨੇ ਲਿਖਿਆ - "ਨਾਮਧਾਰੀ ਸੰਪਰਦਾਇ ਦੇ ਮੁਖੀ ਬਾਬਾ ਜਗਜੀਤ ਸਿੰਘ ਨਹੀਂ ਰਹ", **ਚੜ੍ਹਦੀ ਕਲਾ** ਦਾ ਲਿਖਣਾ ਸੀ - "ਬਾਬਾ ਜਗਜੀਤ ਸਿੰਘ ਦਾ ਦੇਹਾਂਤ - ਸੋਗ ਦੀ ਲਹਿਰ", ਇੰਜ ਹੀ ਪੰਜਾਬੀ ਜਾਗਰਣ ਨੇ ਵੀ ਵੱਡੀ ਸੁਰਖੀ ਦੇ ਕੇ ਸਤਿਗੁਰੂ ਜੀ ਪ੍ਰਤੀ ਸ਼ਰਧਾ ਸਤਿਕਾਰ ਪ੍ਰਗਟ ਕੀਤਾ। ਹਿੰਦੀ ਦੇ ਅਖਬਾਰਾਂ ਦਾ ਵੀ ਪਹਿਲਾ ਸਫਾ ਸਤਿਗੁਰੂ ਜੀ ਪ੍ਰਤੀ ਸਤਿਕਾਰ ਨਾਲ ਭਰਿਆ ਹੋਇਆ ਸੀ।

**दैनिक जागरण** के शब्द थे : सतगुरु जगजीत सिंह जी के देहावासन से शोक की लहर

.........और आसमा भी रो पड़ा

**दैनिक सवेरा** ने लिखा : सद्‌गुरु जगजीत सिंह का निधन, पंजाब के स्कूल, दफतरों में आज छुटटी की घोषणा, मुख्य मंत्री बादल ने शोक जताया, **अजीत समाचार** – का लिखना था नामधारी सम्प्रदाय के गुरु जगजीत सिंह का स्वर्गवास, **पंजाब केसरी** ने लिखा सद्‌गुरु जगजीत सिंह का देहावसान।

ਇੰਞ ਹੀ ਹੋਰ ਅਖ਼ਬਾਰਾਂ ਨੇ ਲਿਖਿਆ -ਅੰਗਰੇਜ਼ੀ ਦੇ ਅਖਬਾਰਾਂ ਨੇ ਵੀ ਸਤਿਗੁਰੂ ਜੀ ਪ੍ਰਤੀ ਸ਼ਰਧਾ ਸਤਿਕਾਰ ਪ੍ਰਗਟ ਕੀਤਾ।

Namdhari Sect Head is dead, Satguru will be remembered for his humility, compassion : CM

Govt. declares public holiday as mark of respect.

ਕੁਝ ਅਖ਼ਬਾਰਾਂ ਦੀਆਂ ਹੂ-ਬਹੂ ਅਗੇਰੇ ਖ਼ਬਰਾਂ ਦੇ ਰਹੇ ਹਾਂ।

## ਸਤਿਗੁਰੂ ਜੀ ਦੇ ਅੰਤਮ ਦਰਸ਼ਨ–

14 ਦਸੰਬਰ ਦਾ ਸਾਰਾ ਦਿਨ ਸਤਿਗੁਰੂ ਜਗਜੀਤ ਸਿੰਘ ਦੇ ਦਰਸ਼ਨ ਕਰਨ ਅਤੇ ਉਹਨਾਂ ਤੋਂ ਸਰੀਰਕ ਤੌਰ ਉਤੇ ਸਦੀਵ ਕਾਲ ਲਈ ਵਿਛੜਨ ਦਾ ਦਿਨ ਸੀ। ਸਤਿਗੁਰੂ ਜੀ ਦੇ ਮ੍ਰਿਤਕ ਸਰੀਰ ਨੂੰ ਪ੍ਰਤਾਪ ਮੰਦਰ ਵਿਚ ਸਟੇਜ ਉਤੇ ਅੰਤਮ ਦਰਸ਼ਨਾਂ ਲਈ ਰੱਖਿਆ ਗਿਆ। ਦਿਨ ਚੜ੍ਹਨ ਦੇ ਨਾਲ ਹੀ ਲੰਮੀਆਂ ਲੰਮੀਆਂ ਕਤਾਰਾਂ ਲੱਗਣੀਆਂ ਸ਼ੁਰੂ ਹੋ ਗਈਆਂ ਤਾਂਕਿ ਉਹ ਸਤਿਗੁਰੂ ਜੀ ਦੇ ਅੰਤਿਮ ਦਰਸ਼ਨ ਕਰ ਸਕਣ। ਪੰਜਾਬ ਦੀ ਪੁਲਿਸ ਨੇ ਉਹਨਾਂ ਨੂੰ ਮਿਲੇ ਸਰਕਾਰੀ ਹੁਕਮ ਅਨੁਸਾਰ ਉਚੇਚਾ ਪ੍ਰਬੰਧ ਕੀਤਾ ਹੋਇਆ ਸੀ। ਕਟਾਣੀ ਵਲੋਂ ਸੜਕ ਤੋਂ ਗੱਡੀਆਂ ਅੰਦਰ ਲਿਜਾਣ ਦੀ ਇਜ਼ਾਜ਼ਤ ਨਹੀਂ ਸੀ। ਉਹ ਲੁਧਿਆਣਾ ਚੰਡੀਗੜ੍ਹ ਸੜਕ ਉਤੇ ਬਣਾਏ ਗਏ ਗੱਡੀਆਂ ਖੜੀਆਂ ਕਰਨ ਦੀਆਂ ਥਾਵਾਂ ਉਤੇ ਹੀ ਖੜ੍ਹੀਆਂ ਕੀਤੀਆਂ ਜਾ ਸਕਦੀਆਂ ਸਨ। ਉਹਨਾਂ ਤੋਂ ਨਿਕਲ ਕੇ ਪ੍ਰਤਾਪ ਮੰਦਰ ਤੱਕ ਦਾ ਢਾਈ ਕੁ ਕਿਲੋਮੀਟਰ ਦਾ ਸਫਰ ਸੀ। ਨੌਜਵਾਨ ਤਾਂ ਸਹਿਜੇ ਹੀ ਕਰ ਲੈਂਦੇ ਸਨ। ਅੱਧਖੜ ਦੀ ਉਮਰ ਦੇ ਵੀ ਕਰ ਲੈਂਦੇ ਸਨ। ਬੱਚਿਆਂ ਤੇ ਬਿਰਧਾਂ ਲਈ ਮੁਸ਼ਕਲ ਸੀ, ਪਰ ਉਸ ਮੁਸ਼ਕਲ ਦਾ ਹੱਲ ਹੈ ਸੀ। ਸ੍ਰੀ ਭੈਣੀ ਸਾਹਿਬ ਦੀਆਂ ਗੱਡੀਆਂ, ਕੁਝ ਹੋਰ ਇਸ ਸੇਵਾ ਲਈ ਲਾਈਆਂ ਗੱਡੀਆਂ ਅਤੇ ਪੁਲਿਸ ਦੀਆਂ ਗੱਡੀਆਂ ਵੀ ਸੰਗਤ ਨੂੰ ਬਿਠਾ ਕੇ ਸ੍ਰੀ ਭੈਣੀ ਸਾਹਿਬ ਛੱਡ ਆਉਂਦੀਆਂ ਸਨ। ਸਾਧ ਸੰਗਤ ਇਸ ਪ੍ਰਬੰਧ ਦੀ ਦਾਦ ਦੇਂਦੀ ਰਹੀ। ਪੁਲਿਸ ਦਾ ਰਵੱਈਆ ਬਹੁਤ ਹੀ ਪ੍ਰਸੰਸਾਯੋਗ ਰਿਹਾ।

ਇਹ ਵੱਖਰੀ ਗੱਲ ਹੈ ਕਿ ਇਹ ਲੋੜ ਅਨੁਸਾਰ, ਰਾਮਸਰ ਕੰਪਲੈਕਸ ਵਿਚ ਦਾਖ਼ਲ ਹੋਣ ਵੇਲੇ ਪੁਛ ਪੜਤਾਲ ਕਰਦੀ ਸੀ। ਪੁਲਿਸ ਨੂੰ ਤੇ ਪ੍ਰਬੰਧਕਾਂ ਨੂੰ ਕੋਈ ਅੰਦਾਜ਼ਾ ਵੀ ਨਹੀਂ ਸੀ ਕਿ ਕਿੰਨੀ ਕੁ ਸੰਗਤ ਆਏਗੀ, ਕਿਥੋਂ ਕਿਥੋਂ ਆਏਗੀ। ਸੋ ਪ੍ਰਬੰਧ ਵਿੱਚ ਕਿਸੇ ਤਰ੍ਹਾਂ ਦਾ ਵਿਘਨ ਨਾ ਪਵੇ ਇਹ ਪੂਰਾ ਧਿਆਨ ਰੱਖਿਆ ਜਾ ਰਿਹਾ ਸੀ।

ਪ੍ਰਤਾਪ ਮੰਦਰ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਦੀ ਦੇਹ ਕੋਲ ਆਪ ਜੀ ਦੇ ਮਹਿਲ ਸ੍ਰੀ ਮਾਤਾ ਚੰਦ ਕੌਰ ਜੀ, ਸ੍ਰੀ ਉਦੈ ਸਿੰਘ ਜੀ, ਸੰਤ ਜਗਤਾਰ ਸਿੰਘ, ਬੀਬਾ ਸਾਹਿਬ ਕੌਰ, ਸੰਤ ਬਲਦੇਵ ਸਿੰਘ ਕਾਕੂ, ਕਾਕਾ ਜੈ ਸਿੰਘ, ਅਤੇ ਗੁਰੂ ਪਰਵਾਰ



ਦੇ ਹੋਰ ਮੈਂਬਰਾਂ ਤੋਂ ਬਿਨਾਂ ਨਾਮਧਾਰੀ ਦਰਬਾਰ ਦੇ ਪ੍ਰਧਾਨ ਸ. ਹਰਵਿੰਦਰ ਸਿੰਘ ਹੰਸਪਾਲ, ਵਿਦਿਅਕ ਜਥਿਆਂ ਦੇ ਪ੍ਰਧਾਨ ਸੂਬਾ ਬਲਵਿੰਦਰ ਸਿੰਘ ਝਲ, ਬੀਬੀ ਸੁਖਜੀਤ ਕੌਰ ਹੋਰ ਪਤਵੰਤੇ ਸੱਜਣ, ਸੂਬੇ ਸਾਹਿਬਾਨ ਬੈਠੇ ਹੋਏ ਸਨ, ਸੇਵਕ ਸੰਤ ਸਤਨਾਮ ਸਿੰਘ, ਬਘੇਲ ਸਿੰਘ, ਆਸਾ ਸਿੰਘ ਚੌਰ ਬਰਦਾਰ ਵਾਰੀ-ਵਾਰੀ ਚੌਰ ਕਰ ਰਹੇ ਸਨ। ਦੁਪਹਿਰ ਤੋਂ ਪਹਿਲਾਂ ਹੀ ਪ੍ਰਤਾਪ ਮੰਦਰ ਦੇ ਅੰਦਰ-ਬਾਹਰ, ਦੂਰ-ਨੇੜੇ ਨਜ਼ਰ ਮਾਰਿਆਂ ਲਗਦਾ ਸੀ ਕਿ ਸਾਧ ਸੰਗਤ ਦੀ ਹਾਜ਼ਰੀ 30,000 ਤੋਂ ਉਤੇ ਹੋਏਗੀ। ਸਟੇਜ ਉਤੇ ਹੀ ਇੱਕ ਪਾਸੇ ਬੈਠੇ ਹਜ਼ੂਰੀ ਰਾਗੀ ਸਰਵ ਸੰਤ ਹਰਬੰਸ ਸਿੰਘ ਘੁੱਲਾ, ਬਲਵੰਤ ਸਿੰਘ, ਮੋਹਨ ਸਿੰਘ, ਸੁਖਦੇਵ ਸਿੰਘ ਤੇ ਹਰਪ੍ਰੀਤ ਸਿੰਘ ਸੋਨੂੰ ਆਦਿ ਗੁਰਬਾਣੀ ਦਾ ਕੀਰਤਨ ਕਰ ਰਹੇ ਸਨ। ਉਹ ਵੀ ਭਰੇ ਮਨ ਨਾਲ ਹੀ ਗਾ ਰਹੇ ਸਨ :

**ਮਤ ਮੈ ਪਿਛੈ ਕੋਈ ਰੋਵਸੀ**
**ਸੋ ਮੈ ਮੂਲਿ ਨ ਭਾਇਆ।।**

ਪਰ ਵੈਰਾਗੇ ਨੈਣਾਂ ਨੂੰ ਕੌਣ ਰੋਕ ਸਕਦਾ ਸੀ। ਸਿਸਕੀਆਂ ਸੁਣਾਈ ਦੇਂਦੀਆਂ ਹੀ ਹਨ। ਭੁੱਬਾਂ ਨਿਕਲ ਹੀ ਜਾਂਦੀਆਂ ਸਨ। ਆਪਾ ਬੇਕਾਬੂ ਹੋ ਹੀ ਜਾਂਦਾ ਸੀ। ਸ਼ਬਦ ਗਾਇਨ ਕੀਤੇ ਜਾ ਰਹੇ ਸਨ :

**- ਜਿਨੈ ਪਾਤਿਸ਼ਾਹੀ ਕਰੀ ਕੋਟੁ ਜੁੱਗਿਯੰ॥**
**ਰਸੰ ਆਨਰੱਸੰ ਭਲੀ ਭਾਂਤਿ ਭੁਗਯੰ॥**
**ਵਹੈ ਅੰਤ ਕੋ ਪਾਵ ਨਾਗੇ ਪਧਾਰੇ॥**
**ਗਿਰੇ ਦੀਨ ਦੇਖੇ ਹਠੀ ਕਾਲ ਮਾਰੇ॥**
**-ਸ੍ਰੀ ਦਸਮ ਗ੍ਰੰਥ**

**- ਨਾਨਕ ਲੀਨ ਭਇਓ ਗੋਬਿੰਦ ਸਿਉ**
**ਜਿਉ ਪਾਨੀ ਸੰਗਿ ਪਾਨੀ॥**

**- ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ**
**ਹੰ ਭੀ ਵੰਞਾ ਡੁਮਣੀ ਰੋਵਾਂ ਝੀਣੀ ਬਾਣਿ॥**

**- ਸੂਰਜ ਕਿਰਣਿ ਮਿਲੇ**
**ਜਲ ਕਾ ਜਲੁ ਹੂਆ ਰਾਮ॥**
**ਜੋਤੀ ਜੋਤਿ ਰਲੀ**
**ਸੰਪੂਰਨੁ ਥੀਆ ਰਾਮ॥**

**- ਧੰਨ ਸਿਰੰਦਾ ਸਚਾ ਪਾਤਿਸਾਹਿ**
**ਜਿਨਿ ਜਮੁ ਧੰਧੈ ਲਾਇਆ॥**
**ਮੁਹਲਤਿ ਪੁਨੀ ਪਾਈ**
**ਜਾਨੀਅੜਾ ਘਤਿ ਚਲਾਇਆ॥**

**- ਪਾਂਚ ਤਤ ਕੋ ਤਨੁ ਰਚਿਓ**
**ਜਾਨਹੁ ਚਤੁਰ ਸੁਜਾਨ॥**
**ਜਿਹ ਤੇ ਉਪਜਿਓ ਨਾਨਕਾ**
**ਲੀਨ ਤਾਹਿ ਮੈ ਮਾਨੁ॥**

ਉਹ ਆਪ ਸਾਹਿਬ, ਸਤਿਗੁਰੂ ਸੱਚੇ ਪਾਤਸ਼ਾਹ ਅੱਗੇ ਅਰਦਾਸ ਕਰ ਰਹੇ ਸਨ :

**ਪ੍ਰਭ ਜੀਉ ਖਸਮਾਨਾ ਕਰਿ ਪਿਆਰੇ**
**ਬੁਰੇ ਭਲੇ ਹਮ ਥਾਰੇ॥**

ਸਾਧ ਸੰਗਤ ਵਿਚ ਪੰਜਾਬ ਦੇ ਆਲੇ ਦੁਆਲੇ ਦੀ ਹੀ ਨਹੀਂ ਜੰਮੂ ਕਸ਼ਮੀਰ, ਹਿਮਾਚਲ ਪ੍ਰਦੇਸ਼, ਹਰਿਆਣਾ, ਦਿੱਲੀ, ਉਤਰ ਪ੍ਰਦੇਸ਼, ਮੱਧ ਪ੍ਰਦੇਸ਼, ਕਰਨਾਟਕਾ ਅਤੇ ਹੋਰ ਪ੍ਰਾਂਤਾਂ ਦੀ ਸੰਗਤ ਵੀ ਨਜ਼ਰ ਆ ਰਹੀ ਸੀ। ਜੋ ਕਿਸੇ ਨੂੰ ਵੀ ਕਿਤੇ ਵੀ ਸਵਾਰੀ ਮਿਲੀ ਉਸ ਨੇ ਫੜ ਲਈ, ਆਪਣੀਆਂ ਕਾਰਾਂ, ਬੱਸਾਂ, ਗੱਡੀਆਂ, ਹਵਾਈ ਜਹਾਜ਼ ਕੁਝ ਵੀ। ਜਿਹੜਾ ਵੀ ਸਾਧਨ ਮਿਲਿਆ ਅਪਣਾ ਲਿਆ ਅਤੇ ਇੰਜ ਲਗਦਾ ਸੀ ਸਭ ਲਈ ਸਾਰੇ ਰਸਤੇ ਕੇਵਲ ਤੇ ਕੇਵਲ ਸ੍ਰੀ ਭੈਣੀ ਸਾਹਿਬ (ਪੰਜਾਬ) ਨੂੰ ਆ ਰਹੇ ਸਨ। ਸ੍ਰੀ ਭੈਣੀ ਸਾਹਿਬ ਆ ਕੇ ਵੀ ਸਭ ਪ੍ਰਤਾਪ ਮੰਦਰ ਵਲ ਨੂੰ ਹੀ ਧਾਈ ਕਰ ਰਹੇ ਸਨ ਤਾਂਕਿ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਅੰਤਿਮ ਦਰਸ਼ਨ ਕੀਤੇ ਜਾ ਸਕਣ। ਫੇਰ ਇਸ ਮੋਹਣੀ ਮੂਰਤ ਦੇ ਦਰਸ਼ਨ ਨਹੀਂ ਹੋਣੇ, ਫੇਰ ਇਸ ਪਿਆਰ ਦੇ ਸੋਮੇ ਨੇ ਪਿਆਰ ਨਹੀਂ ਵੰਡਣਾ।

ਸਾਧ ਸੰਗਤ ਵਿਚ ਦੇਸ ਤੋਂ ਬਾਹਰ ਦੀ ਸਾਧ ਸੰਗਤ ਵੀ ਨਜ਼ਰ ਆ ਰਹੀ ਸੀ, ਕੋਈ ਕਨੇਡਾ ਤੋਂ ਸੀ, ਕੋਈ ਅਮਰੀਕਾ ਤੋਂ, ਕੋਈ ਥਾਈਲੈਂਡ ਤੋਂ, ਕੋਈ ਯੂ. ਕੇ. ਤੋਂ, ਕੋਈ ਕੀਨੀਆ ਤੋਂ, ਕੋਈ ਤਨਜਾਨੀਆਂ ਤੋਂ, ਕੋਈ ਸਿੰਘਾਪੁਰ ਤੋਂ, ਕੋਈ ਆਸਟ੍ਰੇਲੀਆ ਤੋਂ ਜਾਂ ਕਿਸੇ ਹੋਰ ਦੇਸ ਚੋਂ। ਸਾਰਿਆਂ ਦੀ ਇਕੋ ਹੀ ਪਛਾਣ



ਸੀ, ਇਕੋ ਹੀ ਬਾਣਾ ਸੀ ਅਤੇ ਚਿਹਰਿਆਂ ਤੇ ਇਕੋ ਹੀ ਤਰ੍ਹਾਂ ਦੀ ਉਦਾਸੀ ਦਾ ਬੋਲਬਾਲਾ ਸੀ। ਦਿਨੇ ਵੀ ਨਾਮਧਾਰੀ ਪੰਥ ਲਈ ਕਾਲੀ ਬੋਲੀ ਰਾਤ ਦਾ ਅੰਤ ਨਹੀਂ ਸੀ ਹੋਇਆ ਉਹ ਪ੍ਰਭਾਵ ਤਾਂ ਹੈ ਹੀ ਸੀ।

**ਸਸਕਾਰ ਦੀ ਤਿਆਰੀ-**

ਦੁਪਹਿਰ 1 ਕੁ ਵਜੇ ਤੱਕ ਇਥੇ ਸਾਧ ਸੰਗਤ ਨੂੰ ਦਰਸ਼ਨ ਕਰਵਾਉਣ ਦਾ ਸਮਾਂ ਮਿਥਿਆ ਗਿਆ ਸੀ। ਦੂਜੇ ਪਾਸੇ ਸਸਕਾਰ ਲਈ ਤਿੰਨ ਫੁੱਟ ਉੱਚਾ ਮੰਚ ਤਿਆਰ ਕੀਤਾ ਜਾ ਰਿਹਾ ਸੀ। ਰਾਮ ਸਰੋਵਰ ਦੇ ਸਾਮ੍ਹਣੇ ਅਖੰਡ ਵਰਨੀਆਂ ਦੇ ਕੋਲ ਬਣੇ ਘਾਹ ਦੇ ਮੈਦਾਨ ਵਿਚ। ਉਥੇ ਹੀ ਚੰਦਨ ਦੀ ਲੱਕੜੀ ਲਿਆਂਦੀ ਗਈ ਸੀ। ਸਤਿਗੁਰੂ ਜੀ ਦਾ ਸਸਕਾਰ ਉਸ ਚੰਦਨ ਦੀ ਲੱਕੜੀ ਨਾਲ ਹੀ ਕੀਤਾ ਜਾਣਾ ਸੀ।

ਸਤਿਗੁਰੂ ਜੀ ਦੀ ਦੇਹ ਨੂੰ ਇਸ਼ਨਾਨ ਕਰਵਾਉਣ ਵਾਸਤੇ ਪ੍ਰਤਾਪ ਮੰਦਰ ਤੋਂ ਕੋਠੀ ਵਿਚ ਲਿਆਂਦਾ ਗਿਆ। ਇਕ ਵਾਰ ਤਾਂ ਲਗਦਾ ਸੀ ਕੁਝ ਹਲਚਲ ਹੋਈ ਪਰ ਸਾਧ ਸੰਗਤ ਨੇ ਆਪਣੇ ਆਪ ਨੂੰ ਕਾਬੂ ਕਰ ਲਿਆ। ਉਹਨਾਂ ਨੂੰ ਇਹ ਵੀ ਦੱਸਿਆ ਗਿਆ ਕਿ ਹੁਣ ਸਾਧ ਸੰਗਤ ਬਾਹਰ ਖੁਲ੍ਹੇ ਮੈਦਾਨ ਵਿਚ ਇਕੱਠੀ ਹੋਵੇ ਜਿਥੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੇਹ ਨੂੰ ਪੰਜਾਂ ਤੱਤਾਂ ਵਿਚ ਵਲੀਨ ਕੀਤਾ ਜਾਣਾ ਹੈ, ਉਹਨਾਂ ਦਾ ਸਸਕਾਰ ਕੀਤਾ ਜਾਣਾ ਹੈ।

ਸਤਿਗੁਰੂ ਜੀ ਦੀ ਕੋਠੀ ਵਿਚੋਂ ਸੇਵਕਾਂ ਅਤੇ ਗੁਰੂ ਪਰਵਾਰ ਰਾਹੀਂ ਇਸ਼ਨਾਨ ਕਰਾ ਕੇ ਬਿਬਾਨ ਵਿਚ ਸਤਿਗੁਰੂ ਜੀ ਦੇ ਮਿਤ੍ਰਕ ਸਰੀਰ ਨੂੰ ਉਸ ਮੰਚ ਵੱਲ ਲਿਆਇਆ ਜਾ ਰਿਹਾ ਸੀ ਜਿਥੇ ਆਪ ਜੀ ਦਾ ਸਸਕਾਰ ਹੋਣਾ ਸੀ। ਬਿਬਾਨ ਦੇ ਅੱਗੇ ਕੀਰਤਨੀ ਜਥਾ ਢੋਲਕੀ ਛੈਣਿਆਂ ਨਾਲ, ਵਾਜੇ ਨਾਲ ਕੀਰਤਨ ਕਰਦਾ ਆ ਰਿਹਾ ਸੀ। ਬਿਬਾਨ ਚੁੱਕੀ ਆ ਰਹੇ ਸਨ ਸ੍ਰੀ ਉਦੈ ਸਿੰਘ ਜੀ, ਸੰਤ ਜਗਤਾਰ ਸਿੰਘ, ਕਾਕਾ ਜੈ ਸਿੰਘ, ਬਲਦੇਵ ਸਿੰਘ ਕਾਕੂ, ਕਰਤਾਰ ਸਿੰਘ, ਸੇਵਕ ਰਸ਼ਪਾਲ ਸਿੰਘ ਅਤੇ ਨਾਲ ਸਨ ਹਰਵਿੰਦਰ ਸਿੰਘ ਹੰਸਪਾਲ, ਸੁਰਿੰਦਰ ਸਿੰਘ ਨਾਮਧਾਰੀ ਅਤੇ ਸਤਿਗੁਰੂ ਜੀ ਦੇ ਹੋਰ ਸਿੱਖ ਸੇਵਕ। ਮੰਚ ਤੇ ਆ ਕੇ ਬਿਬਾਨ ਰੱਖਿਆ ਗਿਆ। ਉਸ ਦੇ ਕੋਲ ਹੀ ਇਕ ਪਾਸੇ ਜਥੇਦਾਰ ਇਕਬਾਲ ਸਿੰਘ ਦੀ ਅਗਵਾਈ ਵਿਚ ਦਿਵਾਨ ਲੱਗਾ ਹੋਇਆ ਸੀ।

ਮੰਚ ਦੇ ਇਕ ਪਾਸੇ ਇਸ ਸਮੇਂ ਬਹੁਤ ਸਾਰੇ ਪਤਵੰਤੇ ਸੱਜਣ ਨਜ਼ਰ ਆ ਰਹੇ ਸਨ ਜਿਨ੍ਹਾਂ ਵਿਚ ਰਾਧਾ ਸੁਆਮੀ ਸਤਿਸੰਗ ਬਿਆਸ ਦੇ ਰਹਿਬਰ ਮਹਾਰਾਜ ਗੁਰਿੰਦਰ ਸਿੰਘ, ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ, ਸਾਬਕਾ ਮੁੱਖ ਮੰਤਰੀ ਬੀਬੀ ਰਜਿੰਦਰ ਕੌਰ ਭੱਠਲ ਅਤੇ ਬੜੀ ਵੱਡੀ ਗਿਣਤੀ ਵਿੱਚ ਸਾਧੂ ਸਮਾਜ, ਰਾਜਨੀਤਕ ਪਾਰਟੀਆਂ ਦੇ ਆਗੂ ਤੇ ਹੋਰ ਸਮਾਜਿਕ ਆਗੂ, ਪਿੰਡਾਂ ਦੇ ਪੰਚ ਸਰਪੰਚ ਵੀ ਹਾਜ਼ਰ ਸਨ।

2.50 ਮਿੰਟ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੇਹ ਨੂੰ ਚੰਦਨ ਦੀ ਚਿਖਾ ਉਤੇ ਰੱਖਿਆ ਗਿਆ ਉਦੋਂ ਹੀ ਸੰਗਤ ਦੇ ਨੈਣਾਂ ਵਿਚ ਠੱਲਿਆ ਹੰਝੂਆਂ ਦਾ ਸੈਲਾਬ ਫਿਰ ਹੜ੍ਹ ਦੇ ਰੂਪ ਵਿਚ ਬਦਲ ਗਿਆ। ਮਾਹੌਲ ਬੜਾ ਹੀ ਸੋਗੀ ਹੋ ਗਿਆ, ਪਤਾ ਨਹੀਂ ਲਗਦਾ ਕੌਣ ਕਿਸ ਨੂੰ ਆਸਰਾ ਦੇਵੇ, ਚੁਪ ਕਰਾਏ। ਕਿਵੇਂ ਉਹਨਾਂ ਨੂੰ ਧੀਰਜ ਦੇਵੇ। ਬੱਸ ਸਤਿਗੁਰੂ ਅੱਗੇ ਹੀ ਬੇਨਤੀ ਸੀ ਕਿ ਉਹ ਕਿਰਪਾ ਕਰਨ ਇਸ ਭਾਣੇ ਨੂੰ ਮੰਨਣ ਦਾ ਬਲ ਬਖ਼ਸ਼ਣ। ਭਾਵੇਂ ਸਤਿਗੁਰਾਂ ਨੇ ਬਾਣੀ ਵਿਚ ਫਰਮਾਇਆ ਹੈ

**ਜੋ ਉਪਜਿਓ ਸੋ ਬਿਨਸਿ ਹੈ**
**ਪਰੋ ਆਜੁ ਕੈ ਕਾਲਿ॥**
**ਨਾਨਕ ਹਰਿ ਗੁਨ ਗਾਇ ਲੇ**
**ਛਾਡਿ ਸਗਲ ਜੰਜਾਲ॥**

ਸਤਿਗੁਰੂ ਜੀ ਨੇ ਤਾਂ ਮਨੁੱਖ ਦੀ ਦੇਹ ਵਿਚ ਆਉਣ ਕਰਕੇ ਉਸ ਤਰ੍ਹਾਂ ਦੇ ਦੁੱਖਾਂ ਸੁਖਾਂ ਵਿਚੋਂ ਨਿਕਲਦਿਆਂ ਨਾਮ ਜਪਣ ਤੇ ਜਪਾਣ ਦਾ ਆਪਣਾ ਕਾਰਜ ਜਾਰੀ ਰੱਖਿਆ ਪਰ ਸਾਡੇ ਅੰਦਰ ਕਿਸੇ ਤਰ੍ਹਾਂ ਦਾ ਕੋਈ ਹੌਸਲਾ ਕਦੋਂ ਆਵੇਗਾ, ਅਸੀਂ ਕਦੋਂ ਕਾਇਮ ਹੋ ਸਕਾਂਗੇ। ਇਹ ਤਾਂ ਸਮਾਂ ਹੀ ਦੱਸ ਸਕੇਗਾ। ਅੱਜ ਸਵੇਰੇ ਹੀ ਇਕ ਐਸ. ਐਮ. ਐਸ. ਆਇਆ ਸੀ ਕਿ,



**"ਅੱਜ ਧਰਤੀ ਨੂੰ ਕੀ ਹੋ ਗਿਆ ਹੈ। ਸੂਰਜ ਸੁੱਤਾ ਹੀ ਨਹੀਂ ਉਠਿਆ।"** ਸ਼ਾਇਦ ਉਸ ਵੇਲੇ ਅਜੇ ਮਨ ਵਿਚ ਇਹ ਵਲਵਲਾ ਹੋਵੇ ਕਿ ਕੋਈ ਅਲੌਕਾਰ ਵਾਪਰ ਜਾਏ। ਪਰ ਹੁਣ ਜਦੋਂ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਮ੍ਰਿਤਕ ਦੇਹ ਚਿਤਾ ਉਤੇ ਰੱਖ ਦਿੱਤੀ ਗਈ ਸੀ। ਉਤੇ ਹੋਰ ਚੰਦਨ ਦੀ ਲੱਕੜ ਚਿਣ ਦਿੱਤੀ ਗਈ ਸੀ, ਉਸ ਤੋਂ ਪਹਿਲੇ ਰਾਜਨੀਤਕ, ਧਾਰਮਿਕ ਤੇ ਸਮਾਜਿਕ ਆਗੂ ਆਪ ਜੀ ਨੂੰ ਪੁਸ਼ਪ ਭੇਟ ਕਰ ਚੁੱਕੇ ਸਨ ਤਾਂ ਕਿੰਨਾ ਕੁ ਦੂਰ ਰਹਿ ਗਿਆ ਸੀ ਉਸ ਪੰਜ ਭੂਤਕ ਸਰੀਰ ਦਾ ਪੰਜਾਂ ਤੱਤਾਂ ਵਿਚ ਵਿਲੀਨ ਹੋਣਾ।

**ਕੁੰਦਨ ਵਰਗੀ ਦੇਹ ਅਗਨ ਭੇਟ-**

ਸੂਬਾ ਬਲਵਿੰਦਰ ਸਿੰਘ ਝੱਲ ਨੇ ਅਰਦਾਸ ਕੀਤੀ। ਅਰਦਾਸ ਦੇ ਨਾਲ ਹੀ ਸਸਕਾਰ ਦੀਆਂ ਤਿਆਰੀਆਂ ਹੋਣ ਲੱਗੀਆਂ। ਸਤਿਗੁਰੂ ਜੀ ਦੇ ਦੋਹਤਰੇ ਕਾਕਾ ਜੈ ਸਿੰਘ ਨੇ 3 ਵੱਜ ਕੇ 10 ਮਿੰਟ ਉੱਤੇ ਸ੍ਰੀ ਸਤਿਗੁਰੂ ਜੀ ਦੀ ਚੰਦਨ ਦੀ ਚਿਖਾ ਨੂੰ ਅਗਨੀ ਦਿੱਤੀ। ਸਾਧ ਸੰਗਤ ਅੱਖਾਂ ਮੁੰਦ ਕੇ ਖੜ੍ਹੀ ਸੀ ਤੇ ਇਹ ਸਮਝ ਰਹੀ ਸੀ ਕਿ ਅੱਜ ਤੋਂ ਬਾਅਦ ਸਾਨੂੰ ਸਤਿਗੁਰੂ ਸੱਚੇ ਪਾਤਸ਼ਾਹ ਦੇ ਪੰਜ ਭੂਤਕ ਸਰੀਰ ਵਿਚ ਕਦੇ ਦਰਸ਼ਨ ਨਹੀਂ ਹੋਣੇ। ਪਰ ਦਿਲ ਦਿਵਾਨਾ ਸੀ, ਸਤਿਗੁਰੂ ਜੀ ਦਾ। ਉਸ ਦੀ ਦਿਵਾਨਗੀ ਦਾ ਅੰਤ ਨਹੀਂ ਸੀ। ਕਾਕਾ ਜੀ ਦੇ ਅਗਨੀ ਦੇਣ ਤੋਂ ਬਾਅਦ ਮਾਸਟਰ ਦਰਸ਼ਨ ਸਿੰਘ ਨੇ ਕੀਰਤਨ ਸੋਹਿਲੇ ਦਾ ਪਾਠ ਕੀਤਾ। ਦੂਰ ਦੁਰਾਡੇ ਤਕ ਖਲੋਤੀ ਸੰਗਤ ਦੀਆਂ ਕੁੱਝ ਨਾ ਕੁੱਝ ਹਵਾ ਰਾਹੀਂ ਸਫ਼ਰ ਕਰਦੀਆਂ ਆਵਾਜ਼ਾਂ ਇਕ ਦੂਜੇ ਦੇ ਕੰਨੀਂ ਪੈ ਰਹੀਆਂ ਸਨ। ਪ੍ਰੈਸ ਵਾਲੇ, ਟੀ. ਵੀ. ਚੈਨਲਾਂ ਵਾਲੇ ਆਪਣੇ ਤਰ੍ਹਾਂ ਦੀ ਹਿਲਜੁਲ ਕਰ ਰਹੇ ਸਨ। ਕੈਮਰਿਆਂ ਦੇ ਕਲਿਕ ਕਲਿਕ ਦੀਆਂ ਵੀ ਆਵਾਜ਼ਾਂ ਆ ਹੀ ਰਹੀਆਂ ਸਨ। ਉਦੋਂ ਹੀ ਸੂਬਾ ਝੱਲ ਨੇ ਮਾਤਾ ਚੰਦ ਕੌਰ ਜੀ ਦੇ ਹਵਾਲੇ ਨਾਲ ਕੁੱਝ ਸ਼ਬਦ ਕਹੇ। ਉਹਨਾਂ ਨੇ ਇਕ ਲੱਖ ਤੋਂ ਉਤੇ ਹਾਜ਼ਰ ਸਾਧ ਸੰਗਤ ਵਿੱਚ ਐਲਾਨ ਕੀਤਾ ਕਿ **ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਮਾਤਾ ਚੰਦ ਕੌਰ ਜੀ ਦੀ ਆਗਿਆ ਸਾਧ ਸੰਗਤ ਨੂੰ ਸੁਣਾਈ ਜਾ ਰਹੀ ਹੈ ਕਿ ਅੱਜ ਤੋਂ ਬਾਅਦ ਨਾਮਧਾਰੀ ਪੰਥ ਦੀ ਵਾਗਡੋਰ ਸ੍ਰੀ ਉਦੈ ਸਿੰਘ ਜੀ ਸੰਭਾਲਣਗੇ।** ਪੰਥ ਦਾ ਪ੍ਰਬੰਧ ਉਹਨਾਂ ਦੇ ਹੱਥ ਵਿਚ ਹੋਏਗਾ। ਸੰਗਤ ਕੇਵਲ ਸਾਰੇ ਮੈਦਾਨ ਵਿਚ ਹੀ ਨਹੀਂ ਬੈਠੀ ਜਾਂ ਖਲੋਤੀ ਸੀ ਉਹ ਰੁੱਖਾਂ ਉੱਤੇ ਚੜ੍ਹੀ ਤੇ ਦੂਰ ਦਿੱਲੀ ਕਲੋਨੀ ਵੱਲ ਇਮਾਰਤਾਂ ਦੀਆਂ ਛੱਤਾਂ ਉੱਤੇ ਖੜ੍ਹੀ ਵੀ ਦਿਖਾਈ ਦੇ ਰਹੀ ਸੀ, ਦੂਰ ਦੂਰ ਤੱਕ ਇਸ ਐਲਾਨ ਦੇ ਸ਼ਬਦ ਤਾਂ ਗਿਣਤੀ ਦੇ ਸਨ, ਸਭ ਦੇ ਸਹਿਜ ਹੀ ਕੰਨੀ ਪਏ ਪਰ ਉਹਨਾਂ ਕੰਨੀ ਪਿਆਂ ਸ਼ਬਦਾਂ ਨੇ ਪਤਾ ਨਹੀਂ ਸੰਗਤ ਨੂੰ ਉਹਨਾਂ ਦੇ ਭਵਿਖਤ ਬਾਰੇ ਕਿੰਨੀ ਢਾਰਸ ਬੰਧਾਈ ਕਿ ਸਭ ਸ਼ਾਂਤ ਹੋ ਗਏ। ਕਿਧਰੇ ਕੋਈ ਬੋਲ ਨਹੀਂ ਸੀ, ਕਿਤੇ ਕੋਈ ਅਵਾਜ਼ ਨਹੀਂ ਸੀ। ਸ਼ਰਧਾਵਾਨ ਸਿੱਖਾਂ ਦਾ ਕਹਿਣਾ ਸੀ ਕਿ ਹੁਣ ਸਤਿਗੁਰੂ ਜਗਜੀਤ ਸਿੰਘ ਜੀ ਦੀ ਜੋਤਿ ਸ੍ਰੀ ਉਦੈ ਸਿੰਘ ਜੀ ਵਿਚ ਪ੍ਰਵੇਸ਼ ਕਰ ਚੁੱਕੀ ਹੈ ਸੋ ਇਹਨਾਂ ਦਾ ਹੀ ਹੁਕਮ ਚੱਲਣਾ ਹੈ। ਇਸੇ ਕਰਕੇ ਹੀ ਸਾਧ ਸੰਗਤ ਨੂੰ ਤਸੱਲੀ ਹੈ, ਧੀਰਜ ਹੈ ਅਤੇ ਉਹਨਾਂ ਨੇ ਇਹ ਹੁਕਮ ਝੋਲੀ ਪੁਆਇਆ ਹੈ।

ਉਂਜ ਤਾਂ ਸ੍ਰੀ ਭੈਣੀ ਸਾਹਿਬ ਦੇ ਵਣਤ੍ਰਿਣ ਸਭ ਸ਼ਾਂਤ ਸਨ। ਕਿਤੇ ਸਵੇਰ ਤੋਂ ਲੈ ਕੇ ਸ਼ਾਮ ਤਕ ਮੋਰ ਦੀ ਕਿਸੇ ਨੇ ਕੂਕ ਨਹੀਂ ਸੀ ਸੁਣੀ, ਕਿਤੇ ਕੋਈ ਬੋਲਦਾ ਨਹੀਂ ਸੀ। ਸਮਾਂ ਹੀ ਐਸਾ ਸੀ ਉਦਾਸੀ ਦਾ। ਪਰ ਨਿਰਾਸ਼ਾ ਦਾ ਨਹੀਂ ਸੀ। ਨਾਲ ਹੀ ਸੂਬਾ ਜੀ ਨੇ ਹੁਕਮ ਅਨੁਸਾਰ ਇਹ ਵੀ ਐਲਾਨ ਕੀਤਾ ਕਿ 23 ਦਸੰਬਰ 2012 (9 ਪੋਹ 2069) ਬਿਕਰਮੀ ਐਤਵਾਰ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਸਿਮਰਤੀ ਸਮਾਗਮ ਕੀਤਾ ਜਾਏਗਾ। ਸਾਧ ਸੰਗਤ ਉਸ ਅਨੁਸਾਰ ਆਪਣੇ ਪ੍ਰੋਗਰਾਮ ਉਲੀਕ ਲਵੇ।

ਕੁੱਝ ਵਿਅਕਤੀ, ਸੇਵਕ ਹੁਕਮ ਅਨੁਸਾਰ ਚਿਤਾ ਦੇ ਕੋਲ ਹੀ ਰਹੇ। ਪਰ ਹੌਲੀ-ਹੌਲੀ ਸੰਗਤ ਆਪਣੇ ਪ੍ਰੀਤਮ ਪਿਆਰੇ ਗ਼ਰੀਬ ਨਿਵਾਜ਼ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਦੀਵ ਕਾਲ ਲਈ ਸਰੀਰਕ ਰੂਪ ਵਿਚ ਇਸ ਧਰਤੀ ਤੋਂ ਵਿਦਾ ਕਰਕੇ ਆਪ ਵੀ ਸ੍ਰੀ ਭੈਣੀ



ਸਾਹਿਬ ਦੀ ਜੂਹ ਨੂੰ ਛੱਡ ਰਹੀ ਸੀ।

ਕਿੰਨਾ ਵੱਡਾ ਜਿਗਰਾ ਇਸ ਭੈਣੀ ਸਾਹਿਬ ਦੀ ਧਰਤੀ ਦਾ ਜਿਸਨੇ ਅੱਜ ਤੱਕ ਤਿੰਨ ਵਾਰੀ ਸਤਿਗੁਰੂ ਸਾਹਿਬਾਨ ਨੂੰ ਇਸੇ ਤਰ੍ਹਾਂ ਹੀ ਆਪਣੇ ਤੋਂ ਦੂਰ ਕੀਤਾ ਹੈ। ਚਿਤਾ ਰਾਹੀਂ ਪੰਜਾਂ ਤੱਤਾਂ ਨੂੰ ਵਿਲੀਨ ਕਰਕੇ। ਇਸੇ ਰਾਮਸਰ ਦੇ ਆਲੇ ਦੁਆਲੇ ਵਿਚ, ਇਸੇ ਵਾਤਾਵਰਨ ਵਿਚ।

ਪਹਿਲੀ ਵਾਰ ਗਰਮੀ ਸੀ, ਅੱਤ ਦੀ ਗਰਮੀ। 17 ਮਈ 1906 ਜਦੋਂ ਸਤਿਗੁਰੂ ਹਰੀ ਸਿੰਘ ਜੀ ਦੇਹ ਦਾ ਓਹਲਾ ਕਰ ਗਏ ਸਨ। ਉਦੋਂ ਤਾਂ ਇਹ ਧਰਤੀ ਉਂਜ ਵੀ ਗ਼ੁਲਾਮੀ ਦੀਆਂ ਜ਼ੰਜੀਰਾਂ ਵਿਚ ਜਕੜੀ ਹੋਈ ਸੀ। ਇਸ ਧਰਤੀ ਤੇ ਸੰਗੀਨਾਂ ਦਾ ਪਹਿਰਾ ਸੀ। ਰਾਮ ਮੰਦਰ ਵਾਲੇ ਪਾਸੇ ਜਾਣ ਵਾਲੇ ਨੂੰ ਤਾਂ ਪਤਾ ਨਹੀਂ ਪੁਲਿਸ ਦੇ ਹੱਥੋਂ ਕਦੋਂ ਅਪਮਾਨਿਤ ਹੋਣਾ ਪੈਂਦਾ ਸੀ। ਪੁਲਿਸ ਦੀ ਚੌਕੀ ਜੁ ਬੈਠੀ ਹੋਈ ਸੀ। ਹਾਕਮਾਂ ਦੀ ਸ਼ਹਿ ਤੇ ਉਹਨਾਂ ਦੇ ਬਲਬੂਤੇ ਤੇ ਹੀ ਆਪਣੀਆਂ ਨੰਬਰਦਾਰੀਆਂ ਕਰਦੇ, ਆਪਣੇ ਹੱਠ ਧਰਮੀ ਦਾ ਸਬੂਤ ਦਿੰਦੇ ਹੋਏ ਭੈਣੀ ਸਾਹਿਬ ਦੇ ਲੋਕਾਂ ਨੇ 1874 ਵਿੱਚ ਇਸ ਧਰਤੀ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਪਿਤਾ ਬਾਬਾ ਜੱਸਾ ਸਿੰਘ ਦਾ ਸਸਕਾਰ ਨਹੀਂ ਸੀ ਕਰਨ ਦਿੱਤਾ। ਕਿਸ ਤਰ੍ਹਾਂ ਦਾ ਜ਼ਬਰ ਸੀ, ਜ਼ੁਲਮ ਸੀ, ਹਿਮਾਕਤ ਸੀ, ਹੈਂਕੜ ਸੀ, ਅਭਿਮਾਨ ਸੀ ਪਿੱਠ ਤੇ ਵਿਦੇਸ਼ੀ ਹਾਕਮਾਂ ਦੀ ਤਾਕਤ ਹੋਣ ਦਾ ਅਤੇ ਹਾਕਮਾਂ ਨੂੰ ਡਰ ਸੀ ਕਿ ਜੇ ਕਿਤੋਂ ਸਾਨੂੰ ਮਾਰ ਪੈਣੀ ਹੈ ਤਾਂ ਇਸੇ ਧਰਤੀ ਤੋਂ ਪੈਣੀ ਹੈ ਕਿਉਂਕਿ ਇਹ ਧਰਤੀ ਹੁਣ ਭੂੰਦੜ ਦੀ ਧਰਤੀ ਨਹੀਂ ਰਹੀ, ਹੁਣ ਆਲੇ ਦੀ ਧਰਤੀ ਨਹੀਂ ਰਹੀ। ਇਹ ਸਤਿਗੁਰੂ ਰਾਮ ਸਿੰਘ ਦਾ ਰਾਮਦਾਸ ਪੁਰਾ ਸੀ। ਇਸੇ ਭੈਅ ਕਾਰਨ ਤਾਂ ਉਹਨਾਂ ਨੇ 1872 ਵਿੱਚ ਸਤਿਗੁਰੂ ਰਾਮ ਸਿੰਘ ਨੂੰ ਇਸ ਧਰਤੀ ਤੋਂ ਹੀ ਨਹੀਂ ਭਾਰਤ ਤੋਂ ਦੂਰ ਕਰ ਦਿੱਤਾ ਸੀ, ਬਹੁਤ ਦੂਰ, ਸਮੁੰਦਰੋਂ ਪਾਰ, ਬ੍ਰਹਮਾ ਵਿਚ। ਕਿਉਂਕਿ ਬ੍ਰਹਮਾ ਵੀ ਬਰਤਾਨੀਆਂ ਦੇ ਹੀ ਅਧੀਨ ਸੀ। ਪਰ ਸਤਿਗੁਰੂ ਜੀ ਦੀ ਬਾਲੀ ਹੋਈ ਆਜ਼ਾਦੀ ਦੀ ਸ਼ਮ੍ਹਾਂ ਸਤਿਗੁਰੂ ਹਰੀ ਸਿੰਘ ਜੀ ਨੇ ਬੁਝਣ ਨਹੀਂ ਦਿੱਤੀ।। ਭਾਵੇਂ ਪੰਜ ਨਾਮਧਾਰੀਆਂ ਦੇ ਕੱਠੇ ਹੋਣ ਤੇ ਵੀ ਪਾਬੰਦੀ ਸੀ, ਭਾਵੇਂ ਨਾਮਧਾਰੀ ਸਿੰਘਾਂ ਨੂੰ ਅਖੰਡ ਪਾਠ ਕਰਨ ਤੇ, ਕਰਾਉਣ ਤੇ ਜੇਲ੍ਹਾਂ ਭੁਗਤਣੀਆਂ ਪਈਆਂ, ਜ਼ੁਰਮਾਨੇ ਤਾਰਨੇ ਪਏ ਅਤੇ ਰਾਜਸੀ ਧੱਕੇ ਕਾਰਨ ਪ੍ਰਾਣ ਵੀ ਤਿਆਗਣੇ ਪਏ ਪਰ ਕਿਸੇ ਨੇ ਪ੍ਰਾਣ ਪਿਆਰੀ ਭਾਰਤ ਦੀ ਧਰਤੀ ਦਾ ਮੋਹ ਨਹੀਂ ਤਿਆਗਿਆ। ਇਸੇ ਗੱਲ ਦਾ ਵਿਦੇਸ਼ੀ ਹਾਕਮ ਨੂੰ ਡਰ ਸੀ ਕਿ ਜਿਹੜੇ ਸਾਡੇ ਕੀਤੇ ਜ਼ੁਲਮਾਂ, ਜ਼ਬਰਾਂ ਦੇ ਬਾਵਜੂਦ ਸਾਡੇ ਅੱਗੇ ਝੁਕਦੇ ਨਹੀਂ, ਉਹ ਸਾਡੇ ਖੈਰ ਖਾਹ ਨਹੀਂ ਹੋ ਸਕਦੇ। ਕੂਕਿਆਂ ਦੇ ਅੰਗਰੇਜ਼ ਰਾਜ ਪ੍ਰਤੀ ਵਫ਼ਾਦਾਰ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੋ ਸਕਦਾ। ਉਹ ਸਵਾਲ ਪੈਦਾ ਨਹੀਂ ਹੋਇਆ, ਸਤਿਗੁਰੂ ਹਰੀ ਸਿੰਘ ਦੇ ਆਪਣੀ ਦੇਹ ਦਾ ਓਹਲਾ ਕਰਨ ਤੋਂ ਬਾਅਦ ਵੀ।

ਦੂਜੀ ਵਾਰ ਇਸੇ ਧਰਤੀ ਨੇ ਫੇਰ ਦੁੱਖ ਵੇਖਿਆ। ਅਟੱਲ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਦੇ ਦੇਹ ਦਾ ਓਹਲਾ ਕਰਨ ਦਾ। ਉਹਨਾਂ ਦਾ ਸਸਕਾਰ 22 ਅਗਸਤ 1959 ਨੂੰ ਇਥੇ ਹੀ ਕੀਤਾ ਗਿਆ। ਉਦੋਂ ਬਰਸਾਤ ਦਾ ਮੌਸਮ ਸੀ। ਧਰਤੀ ਹੀ ਨਹੀਂ ਸਭ ਦੀਆਂ ਅੱਖੀਆਂ ਸਾਵਨ ਬਣ ਗਈਆਂ ਸਨ। ਨੈਣੋ ਨੀਰ ਵਹਿ ਰਿਹਾ ਸੀ। ਉਹਨਾਂ ਨੇ ਲੰਮਾਂ ਸਮਾਂ 41 ਸਾਲ ਭਾਰਤ ਦੀ ਸੁਤੰਤਰਤਾ ਲਈ ਜੱਦੋ-ਜਹਿਦ ਵਿਚ ਨਾਮਧਾਰੀ ਸਿੱਖਾਂ ਨੂੰ ਤਿਆਰ-ਪਰ-ਤਿਆਰ ਰੱਖਿਆ ਸੀ। ਸੁਤੰਤਰਾ ਦੀ ਜੱਦੋ-ਜਹਿਦ ਹੀ ਨਹੀਂ ਉਹਨਾਂ ਦਾ ਪੂਰਨ ਬਾਈਕਾਟ ਰੱਖਿਆ ਸੀ, ਅੰਗਰੇਜ਼ ਦੀ ਨੌਕਰੀ ਦਾ ਵੀ। ਇਥੋਂ ਤੱਕ ਅੰਗਰੇਜ਼ਾਂ ਨੇ ਉਹਨਾਂ ਦੇ ਸਮੇਂ ਵਿਚ ਦੋ ਵਿਸ਼ਵ ਯੁੱਧ ਲੜੇ। ਉਹਨਾਂ ਵਿਸ਼ਵ ਯੁੱਧਾਂ ਵਿਚ ਨਾਮਧਾਰੀ ਸਿੰਘ ਅੰਗਰੇਜ਼ਾਂ ਵਾਸਤੇ ਲੜਨ ਲਈ ਫ਼ੌਜ ਵਿਚ ਭਰਤੀ ਨਹੀਂ ਹੋਏ। ਹਾਂ, ਉਹ ਅਜ਼ਾਦ ਹਿੰਦ ਫ਼ੌਜ ਨਾਲ ਜੁੜੇ। ਥਾਈਲੈਂਡ ਦੇ ਨਾਮਧਾਰੀ ਸਿੱਖ ਵੀ ਆਜ਼ਾਦ ਹਿੰਦ ਫ਼ੌਜ ਨਾਲ ਜੁੜੇ। ਜਿਸ ਦੀ ਗੁਆਹੀ ਅੱਜ ਵੀ ਸੇਠ ਤਰਲੋਕ ਸਿੰਘ ਦਿੰਦੇ ਹਨ। ਅਜ਼ਾਦੀ ਤੋਂ ਬਾਅਦ ਉਜੜ ਕੇ ਆਏ ਲੋਕਾਂ ਦੇ ਮੁੜ



ਵਸੇਬੇ ਲਈ ਅਤੇ ਦੇਸ ਦੀ ਤਰੱਕੀ ਲਈ ਸਤਿਗੁਰੂ ਜੀ ਨੇ ਅਗਵਾਈ ਕੀਤੀ। ਪਹਿਲਾਂ ਵੀ ਉਹਨਾਂ ਨੇ ਕਦੀ ਗੁਰੂ ਨਾਨਕ ਨਾਮ ਲੇਵਾ ਕਾਨਫ਼ਰੰਸ, ਕਦੀ ਹਿੰਦੂ ਸਿੱਖ ਮਿਲਾਪ ਕਾਨਫ਼ਰੰਸ, ਕਦੀ ਪੰਜਾਬੀ ਕਾਨਫ਼ਰੰਸ ਕਰਕੇ ਲੋਕਾਂ ਅੰਦਰ ਇਹ ਸੰਦੇਸ਼ ਭੇਜਿਆ ਕਿ ਅਸਾਂ ਇਕਮੁੱਠ ਰਹਿਣਾ ਹੈ, ਰਲ ਕੇ ਚੱਲਣਾ ਹੈ ਸਾਡਾ ਆਪਸ ਵਿਚ ਧਰਮ, ਜਾਤ ਫਿਰਕੇ, ਧਾਰਮਿਕ ਵਿਸ਼ਵਾਸਾਂ ਦਾ ਕੋਈ ਵੈਰ ਵਿਰੋਧ ਨਹੀਂ। ਸਾਡਾ ਜੇ ਕੋਈ ਵਿਰੋਧ ਹੈ ਤਾਂ ਉਹ ਅੰਗਰੇਜ਼ ਹਕੂਮਤ ਨਾਲ ਹੈ ਕਿਉਂਕਿ ਉਹ ਵਿਦੇਸ਼ੀ, ਫ਼ਿਰੰਗੀ ਸਾਡੇ ਦੇਸ ਵਿਚ ਆ ਕੇ ਆਪਣੇ ਪੈਰ ਜਮਾਈ ਬੈਠੇ ਹਨ।

ਤੀਜੀ ਵਾਰ ਇਸੇ ਧਰਤੀ ਨੇ ਅੱਜ ਵੇਖਿਆ ਹੈ 14 ਦਸੰਬਰ 2012 ਈ ਨੂੰ ਸਤਿਗੁਰੂ ਜੀ ਦਾ ਸਦੀਵੀ ਵਿਛੋੜਾ, ਸਤਿਗੁਰੂ ਜਗਜੀਤ ਸਿੰਘ ਜੀ ਦਾ। ਉਹਨਾਂ ਨੂੰ ਪੰਜ ਤੱਤ ਵਿਚ ਵਿਲੀਨ ਹੁੰਦਿਆਂ ਵੇਖਿਆ ਹੈ। ਇਹ ਵਿਛੋੜਾ ਭਰ ਸਰਦੀਆਂ ਵਿਚ ਪਿਆ ਹੈ। ਮੱਘਰ ਖ਼ਤਮ ਹੋ ਰਿਹਾ ਹੈ, ਪੋਹ ਦਸਤਕ ਦੇ ਰਿਹਾ ਹੈ। ਇਹ ਕੀ ਖੇਡ ਹੈ ਸਤਿਗੁਰੂ ਦੀ ਸਤਿਗੁਰੂ ਹੀ ਜਾਣੇ ਪਹਿਲਾਂ ਗਰਮੀਆਂ, ਭਰ ਗਰਮੀਆਂ, ਫੇਰ ਅਗਸਤ ਬਰਸਾਤ ਦਾ ਮੌਸਮ ਅਤੇ ਹੁਣ ਠੰਢ। ਪਰ ਇਸ ਠੰਢ ਵਿਚ ਵੀ ਸਾਡੇ ਮਨਾਂ ਵਿਚ ਉਹ ਠੰਢ ਨਹੀਂ। ਅੰਦਰ ਜਲਨ ਹੈ, ਇੰਝ ਮਹਿਸੂਸ ਕੀਤਾ ਜਾ ਰਿਹਾ ਹੈ-

**ਜਿਸੁ ਪਿਆਰੇ ਸਿਉ ਨੇਹੁ**
**ਤਿਸੁ ਆਗੈ ਮਰਿ ਚਲੀਐ॥**
**ਧ੍ਰਿਗੁ ਜੀਵਣੁ ਸੰਸਾਰਿ**
**ਤਾ ਕੈ ਪਾਛੈ ਜੀਵਣਾ॥**

## ਸਭ ਤੋਂ ਵੱਧ ਸਮਾਂ ਰਹਿਨੁਮਾਈ-

ਸਤਿਗੁਰੂ ਜਗਜੀਤ ਸਿੰਘ ਜੀ ਨੇ ਸਭ ਤੋਂ ਲੰਮਾਂ ਸਮਾਂ ਪੰਥ ਦੀ ਅਗਵਾਈ ਕੀਤੀ। ਜੇ ਉਂਜ ਲੰਮਾ ਸਮਾਂ ਗਿਣਿਆ ਜਾਏ ਤਾਂ ਸਤਿਗੁਰੂ ਪ੍ਰਤਾਪ ਸਿੰਘ ਦਾ ਸਮਾਂ ਵੀ ਘੱਟ ਨਹੀਂ। ਉਹਨਾਂ ਵੀ ਨਾਮਧਾਰੀ ਪੰਥ ਨੂੰ 53 ਸਾਲ 3 ਮਹੀਨੇ 5 ਦਿਨ ਆਪਣੇ ਚਰਨਾਂ ਨਾਲ ਜੋੜ ਕੇ ਰੱਖਿਆ। ਉਹਨਾਂ ਦੇ ਦੁੱਖਾਂ ਦਰਦਾਂ ਨੂੰ ਆਪਣੀਆਂ ਬਖ਼ਸ਼ਸ਼ਾਂ ਦੁਆਰਾ ਸੁਖਾਂ, ਸਹੂਲਤਾਂ ਨਾਲ ਭਰਪੂਰ ਕੀਤਾ। ਸਤਿਗੁਰੂ ਜਗਜੀਤ ਸਿੰਘ ਜੀ ਦਾ ਇਹ ਸਮਾਂ 53 ਸਾਲ 3 ਮਹੀਨੇ 21 ਦਿਨ ਬਣਦਾ ਹੈ। ਇਸ ਸਮੇਂ ਵਿਚ ਹੀ ਉਹਨਾਂ ਨੇ ਪੰਥ ਨੂੰ ਕੌਮਾਂਤਰੀ ਪੱਧਰ ਤੱਕ ਫੈਲਾ ਦਿੱਤਾ। ਹੁਣ ਪੰਜਾਂ ਮਹਾਂਦੀਪਾਂ ਵਿਚ ਕਿਤੇ ਚਲੇ ਜਾਈਏ ਨਾਮਧਾਰੀ ਪੰਥ ਦੀ ਪਛਾਣ ਹੈ, ਨਾਮਧਾਰੀ ਸਿੱਖਾਂ ਤੇ ਮਾਣ ਕੀਤਾ ਜਾ ਸਕਦਾ ਹੈ। ਉਸਦੇ ਬਾਣੇ ਤੇ ਬੋਲਾਂ ਨੂੰ ਉਸ ਦੀ ਕਿਰਤ ਤੇ, ਉਸ ਦੀ ਇਮਾਨਦਾਰੀ ਤੇ, ਉਸਦੀ ਦੇਸ-ਭਗਤੀ ਤੇ, ਉਸਦੇ ਜੀਵ ਪ੍ਰੇਮ ਤੇ ਅਤੇ ਹੋਰ ਬਹੁਤ ਸਾਰੇ ਗੁਣਾਂ ਤੇ। ਕਿਉਂਕਿ ਸਤਿਗੁਰੂ ਜੀ ਨੇ ਸਾਨੂੰ ਜੀਵਨ-ਜਾਚ ਦੱਸੀ ਹੈ ਕਿਵੇਂ ਜਿਊਣਾ ਹੈ, ਕਿਸ ਲਈ ਜਿਊਣਾ ਹੈ, ਖਾਣ ਲਈ ਜਿਊਣਾ ਹੈ ਜਾਂ ਲੋਕਾਂ ਲਈ ਜਿਊਣਾ ਹੈ। ਸਤਿਗੁਰੂ ਜੀ ਦੇ ਦਿੱਤੇ ਵਿਸ਼ਵ ਭਲਾਈ ਦੇ ਸੰਦੇਸ਼ ਨੂੰ ਸਾਮ੍ਹਣੇ ਰੱਖਦਿਆਂ ਹੋਇਆਂ ਹੀ 14 ਦਸੰਬਰ 2012 ਦੇ **ਦੈਨਿਕ ਜਾਗਰਨ ਲੁਧਿਆਣਾ** ਨੇ ਆਪਣੇ ਸ਼ਰਧਾਂਜਲੀ ਅੰਕ ਵਿਚ ਲਿਖਿਆ :

**"ਜੱਗ ਜੀਤ ਗਏ ਸਤਿਗੁਰੂ, ਨਾਮਧਾਰੀ ਸੰਪ੍ਰਦਾਇ ਕੇ ਸਤਿਗੁਰੂ ਜਗਜੀਤ ਸਿੰਘ ਜੀ"** ਵੀਰਵਾਰ ਕੋ ਬੇਸ਼ਕ ਦੇਹ ਤਿਆਗ ਗਏ ਹੈਂ ਲੇਕਿਨ ਉਨਹੋਨੇ 92 ਵਰਸ਼ ਕੇ ਜੀਵਨ ਕਾਲ ਮੇਂ ਸਭ ਕਾ ਭਲਾ ਕਰ ਵ ਅਪਨੇ ਅਨਮੋਲ ਉਪਦੇਸ਼ੋਂ ਸੇ ਮਾਨਵਤਾ ਕੋ ਸਹੀ ਦਿਸ਼ਾ ਦਿਖਾ ਕਰ ਪੂਰਾ ਜੱਗ ਜੀਤ ਲਿਆ। ਅਖ਼ਬਾਰ ਦੀ ਇਹ ਸਾਰੀ ਰਿਪੋਰਟ ਕਿਸੇ ਅਗਲੇ ਸਫ਼ੇ ਵਿਚ ਪੜ੍ਹਨ ਨੂੰ ਮਿਲ ਸਕੇਗੀ।

ਅੰਤਮ ਸਮੇਂ ਸਤਿਗੁਰੂ ਜੀ ਪ੍ਰਤੀ ਸ਼ਰਧਾ ਸਤਿਕਾਰ ਪ੍ਰਗਟ ਕਰਨ ਆਏ ਵਿਅਕਤੀਆਂ ਦੀ ਹੇਠ ਲਿਖੀ ਸੂਚੀ ਸਾਹਮਣੇ ਆਈ ਹੈ-

ਸ਼ਰਨਜੀਤ ਸਿੰਘ ਢਿਲੋਂ, ਆਦੇਸ਼ ਪ੍ਰਤਾਪ ਸਿੰਘ ਕੈਰੋਂ, ਸਰਵਨ ਸਿੰਘ ਫਿਲੌਰ ਮੰਤਰੀ, ਹੀਰਾ ਸਿੰਘ ਗਾਬੜੀਆ, ਪ੍ਰੇਮ ਸਿੰਘ ਚੰਦੂ ਮਾਜਰਾ, ਲਾਲ ਸਿੰਘ ਸਾਬਕਾ ਮੰਤਰੀ। ਇਸ ਸਮੇਂ ਸ. ਨਵਤੇਜ ਸਿੰਘ ਚੀਮਾ, ਸੁਖ ਸਰਕਾਰੀਆ, ਤ੍ਰਿਪਤ ਰਜਿੰਦਰ ਬਾਜਵਾ,



ਬੀਬੀ ਗੁਰਇਕਬਾਲ ਕੌਰ, ਬੀਬੀ ਹਰਚੰਦ ਕੌਰ, ਸ. ਗੁਰਕੀਰਤ ਸਿੰਘ ਕੋਟਲੀ, ਸ. ਕੁਲਜੀਤ ਸਿੰਘ ਨਾਗਰਾ, ਸ੍ਰੀ ਮੁਹੰਮਦ ਸਦੀਕ, ਸਿਮਰਨਜੀਤ ਸਿੰਘ ਬੈਂਸ, ਸ. ਅਮਰੀਕ ਸਿੰਘ ਢਿਲੋਂ, ਐਮ. ਐਲ. ਏ. ਸ. ਅਵਤਾਰ ਬਰਾੜ, ਸ਼੍ਰੀ ਕ੍ਰਿਸ਼ਨ ਕੁਮਾਰ ਬਾਵਾ, ਸ. ਦਰਸ਼ਨ ਸਿੰਘ ਬਰਾੜ, ਸ. ਲੱਖਾ ਸਿੰਘ ਪਾਇਲ, ਚੌਧਰੀ ਰਣਜੀਤ ਸਿੰਘ ਸਾਬਕਾ ਮੈਂਬਰ ਪਾਰਲੀਮੈਂਟ, ਸ਼੍ਰੀ. ਭਗਤ ਸਿੰਘ ਬੈਨੀਪਾਲ ਸਾਬਕਾ ਐਮ. ਐਲ. ਏ. ਆਦਿ ਆਗੂ ਸ਼ਾਮਲ ਸਨ।

**ਭਸਮ ਜਲ ਪਰਵਾਹ-**

15 ਦਸੰਬਰ- ਸਾਰੀ ਰਾਤ ਸਿੱਖ ਸੇਵਕ ਸਤਿਗੁਰੂ ਜੀ ਦੀ ਚਿਤਾ ਕੋਲ ਬੈਠੇ ਰਹੇ। ਹੌਲੀ-ਹੌਲੀ, ਹੌਲੀ-ਹੌਲੀ ਸਾਰੀ ਚੰਦਨ ਦੀ ਲੱਕੜੀ ਅਤੇ ਸਤਿਗੁਰੂ ਜੀ ਦਾ ਸਰੀਰ ਫੁੱਲਾਂ ਤੇ ਭਸਮ ਦੇ ਰੂਪ ਵਿਚ ਬਦਲਦਾ ਗਿਆ। ਹਰੀਮੰਦਰ ਆਸਾ ਦੀ ਵਾਰ ਦੇ ਕੀਰਤਨ ਵਿੱਚ ਦਰਸ਼ਨ ਦੇ ਕੇ ਮਾਤਾ ਜੀ, ਸ੍ਰੀ ਉਦੈ ਸਿੰਘ ਜੀ ਆਦਿ ਇਕ ਨੰਬਰ ਕੋਠੀ ਵਲੋਂ ਆ ਰਹੇ ਸਨ। ਰਾਹ ਵਿਚ ਹੰਸਪਾਲ ਜੀ ਨੇ ਸਾਮ੍ਹਣਿਓਂ ਆਉਂਦਿਆਂ ਜੋੜਾ ਲਾਹ ਕੇ ਸ੍ਰੀ ਉਦੈ ਸਿੰਘ ਜੀ ਦੇ ਚਰਨਾਂ ਉੱਤੇ ਮੱਥਾ ਟੇਕਿਆ। ਸੰਗਤ ਸਤਿਕਾਰ ਕਰਨ ਦਾ ਇਹ ਤਰੀਕਾ ਵੇਖ ਰਹੀ ਸੀ ਕਿ ਕੀ ਸੰਦੇਸ਼ ਦੇਂਦਾ ਹੈ।

53 ਸਾਲ ਪਿਛੇ ਦੀ ਸੋਚ ਗਿਆਂ ਇਹ ਗੱਲ ਸਾਮ੍ਹਣੇ ਆ ਗਈ ਕਿ ਲਗਪਗ ਏਸੇ ਥਾਂ ਉਤੇ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੇਹ ਦਾ ਓਹਲਾ ਕਰਨ ਬਾਅਦ ਗੁਰਗੱਦੀ ਉੱਤੇ ਸੁਭਾਇਮਾਨ ਹੋਣ ਉਪਰੰਤ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਮਹਾਰਾਜ ਨਿਹਾਲ ਸਿੰਘ ਨੇ ਮੱਥਾ ਟੇਕਿਆ ਸੀ।

**ਗੱਡੀ ਨਹੀਂ ਚੱਲਣੀ ਇਹਨਾਂ ਬਿਨਾਂ-**

15 ਦਸੰਬਰ ਸਵੇਰੇ ਭਸਮ ਇਕੱਠੀ ਕਰਨ ਦਾ ਦਿਨ ਸੀ। ਇਸ ਦਿਨ ਸ੍ਰੀ ਮਾਤਾ ਚੰਦ ਕੌਰ ਜੀ, ਸ੍ਰੀ ਉਦੈ ਸਿੰਘ, ਸੰਤ ਜਗਤਾਰ ਸਿੰਘ ਤੇ ਸਾਰੇ ਹੀ ਸੇਵਕ ਉਸ ਥਾਂ ਤੇ ਆਪ ਪਹੁੰਚੇ ਜਿਥੇ ਸਤਿਗੁਰੂ ਜੀ ਦਾ ਸਸਕਾਰ ਹੋਇਆ ਸੀ। ਕੱਚੀ ਲੱਸੀ ਤੇ ਸੋਧ ਦੇ ਜਲ ਦਾ ਛਿੱਟਾ ਮਾਰ ਕੇ ਹੌਲੀ-ਹੌਲੀ ਭਸਮ ਨੂੰ ਠੰਢਾ ਕੀਤਾ ਗਿਆ। ਫਿਰ ਹੌਲੀ-ਹੌਲੀ ਇਸ ਨੂੰ ਇਕੱਠਾ ਕਰਕੇ ਸਟੀਲ ਦੇ ਵੱਡੇ ਭਾਂਡਿਆਂ ਵਿਚ ਪਾਇਆ ਗਿਆ। ਇਹ ਭਸਮ ਸਤਿਗੁਰੂ ਜੀ ਦੀ ਕਾਰ ਵਿਚ ਰੱਖੀ ਗਈ। ਤਿਆਰੀ ਸੀ ਨੀਲੋਂ ਨਹਿਰ ਤੇ ਜਾਣ ਦੀ, ਉਸ ਥਾਂ ਤੇ ਜਿਥੇ ਬਹੁਤ ਪੁਰਾਣਾ ਡੇਰਾ, ਨਾਮਧਾਰੀ ਡੇਰਾ ਹੈ। ਜਿਥੇ ਸਤਿਗੁਰੂ ਪ੍ਰਤਾਪ ਸਿੰਘ ਨੇ 1906 ਈ. ਤੋਂ ਹੀ ਆਪਣਾ ਚਾਲੀਹਾ ਸ਼ੁਰੂ ਕੀਤਾ ਸੀ। ਜਪ ਪ੍ਰਯੋਗ ਦਾ ਆਰੰਭ ਉਸ ਚਾਲੀਹੇ ਨਾਲ ਹੀ ਹੋਇਆ। ਉਸ ਥਾਂ ਤੱਕ ਸੜਕ ਜਾਂਦੀ ਹੈ ਪੱਕੀ। ਅੰਦਰ ਵੀ ਨਹਿਰ ਦੇ ਕੰਢੇ ਵਾਲੇ ਥਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਗਿਆ ਨਾਲ ਬੜਾ ਸਵਾਰਿਆ ਸਿੰਗਾਰਿਆ ਹੋਇਆ ਹੈ। ਕਿਤੇ ਫੁੱਲਾਂ ਦੀਆਂ ਕਿਆਰੀਆਂ ਹਨ। ਕਿਤੇ ਘਾਹ ਦੇ ਮੈਦਾਨ ਹਨ, ਕਿਤੇ ਉਚੇ ਉਚੇ ਰੁੱਖ ਬੂਟੇ ਹਨ, ਕੁਝ ਹਿੱਸੇ ਵਿੱਚ ਮੌਸਮ ਅਨੁਸਾਰ ਫ਼ਸਲ ਵੀ ਬੀਜੀ ਜਾਂਦੀ ਹੈ ਅਤੇ ਨਾਲ ਹੀ ਵਗਦੀ ਜਲਧਾਰਾ ਹੈ ਸਰਹੰਦ ਨਹਿਰ ਦੀ। ਕਿਉਂਕਿ ਇਸ ਥਾਂ ਦੇ ਨੇੜੇ ਵਸਦੇ ਪਿੰਡ ਦਾ ਨਾਂ ਨੀਲੋਂ ਹੈ ਇਸ ਕਰਕੇ ਇਥੇ ਕੁ ਆ ਕੇ ਇਸ ਨਹਿਰ ਨੂੰ ਵੀ ਨੀਲੋਂ ਨਹਿਰ ਹੀ ਆਖ ਦਿੰਦੇ ਹਨ। ਇਥੇ ਹੀ ਸਤਿਗੁਰੂ ਜੀ ਦੀ ਭਸਮ ਵਾਲੀ ਗੱਡੀ ਪਹੁੰਚਣੀ ਸੀ। ਉਸ ਪਿਛੇ ਹੋਰ 150 ਤੋਂ ਵੱਧ ਗੱਡੀਆਂ ਦਾ ਵੱਡਾ ਕਾਫਲਾ ਤਾਂ ਉਦੋਂ ਹੀ ਪਤਾ ਲੱਗਾ ਜਦੋਂ ਇਹ ਕਾਫਲਾ ਪਹੁੰਚ ਗਿਆ।

ਸਤਿਗੁਰੂ ਜੀ ਵਾਲੀ ਗੱਡੀ ਵਿਚ ਮਾਤਾ ਜੀ ਸ੍ਰੀ ਭੈਣੀ ਸਾਹਿਬੋਂ ਚੱਲਣ ਤੋਂ ਪਹਿਲਾਂ ਬਲਦੇਵ ਸਿੰਘ ਕਾਕੂ ਸੀ, ਬੀਬਾ ਸਾਹਿਬ ਕੌਰ, ਕਾਕਾ ਜੈ ਸਿੰਘ ਅਤੇ ਸੇਵਕ ਸੰਤ ਜਗਤਾਰ ਸਿੰਘ, ਕਰਤਾਰ ਸਿੰਘ, ਸਤਨਾਮ ਸਿੰਘ ਸਨ। ਹੋਰ ਵੀ ਗੱਡੀਆਂ ਵਿਚ ਸਭ ਬੈਠੇ ਹੋਏ ਸਨ। ਸ੍ਰੀ ਉਦੈ ਸਿੰਘ ਜੀ ਨੇ ਉਸ ਗੱਡੀ ਵੱਲ ਵੇਖ ਕੇ ਹੋਰ ਗੱਡੀ ਵੱਲ ਜਾਣ ਦਾ ਮਨ ਬਣਾ ਲਿਆ। ਇਧਰ ਮਾਤਾ ਜੀ ਨੇ ਉਹਨਾਂ ਬਾਰੇ ਪੁੱਛਿਆ ਕਿ ਉਹ ਕਿਥੇ ਹਨ? ਜਦੋਂ ਉਹਨਾਂ ਨੂੰ ਦੱਸਿਆ ਗਿਆ ਕਿ ਉਹ ਦੂਜੀ ਗੱਡੀ ਵੱਲ ਗਏ ਹਨ ਤਾਂ ਮਾਤਾ ਜੀ ਨੇ ਉਹਨਾਂ ਨੂੰ



ਉਚੇਚੇ ਤੌਰ ਤੇ ਸੱਦਣ ਦਾ ਹੁਕਮ ਦਿੱਤਾ। ਉਹਨਾਂ ਆ ਕੇ ਹੁਕਮ ਅਨੁਸਾਰ ਅਗਵਾਈ ਵਾਲੀ ਸੀਟ ਆ ਸੰਭਾਲੀ ਅਤੇ ਗੱਡੀਆਂ ਤੁਰ ਪਈਆਂ। ਉਹਨਾਂ ਦੀ ਗੱਡੀ ਚੱਲੀ ਤਾਂ ਹੀ ਉਹਨਾਂ ਦੇ ਪਿਛੇ ਹੋਰ ਗੱਡੀਆਂ ਦਾ ਕਾਫਲਾ ਟੁਰਿਆ। ਦੂਰ ਖਲੋਤੇ ਦੋ ਵਿਅਕਤੀਆਂ ਜਿੰਨ੍ਹਾਂ ਵਿਚੋਂ ਇਕ ਸੀਨੀਅਰ ਵਕੀਲ ਤੇ ਦੂਜਾ ਸੀਨੀਅਰ ਜਨਰਲ ਮੈਨੇਜਰ ਤੇ ਇੰਜੀਨੀਅਰ ਸੀ, ਦਾ ਇਸ ਬਾਰੇ ਇਕ ਦੂਜੇ ਨੂੰ ਕਹਿਣਾ ਸੀ, **'ਇਹਨਾਂ ਬਿਨਾਂ ਗੱਡੀ ਨਹੀਂ ਚੱਲਦੀ।'** ਇਹ ਸੰਕੇਤ ਕੇਵਲ ਉਸ ਗੱਡੀ ਨੂੰ ਚਲਾਉਣ ਤਕ ਸੀਮਿਤ ਨਹੀਂ ਸੀ ਜਿਹੜੀ ਨੀਲੋਂ ਨਹਿਰ ਤਕ ਜਾਣੀ ਸੀ ਸਗੋਂ ਨਾਮਧਾਰੀ ਪੰਥ ਦੀ ਅਗਵਾਈ ਕਰਨ ਵਾਲੀ ਗੱਡੀ ਸੀ। ਤਖ਼ਤ ਦੇ ਲਾਇਕ ਹੀ ਤਖ਼ਤ ਤੇ ਬਹਿੰਦਾ ਹੈ। ਮਾਤਾ ਜੀ ਨੇ ਵੀ ਇਸ ਪ੍ਰਤੀ ਆਪਣੀ ਇਛਾ ਪ੍ਰਗਟ ਕਰ ਹੀ ਦਿੱਤੀ ਹੈ ਅਤੇ ਉਹਨਾਂ ਨੇ ਵੀ ਮਾਤਾ ਜੀ ਦਾ ਹੁਕਮ ਪ੍ਰਵਾਨ ਕਰ ਲਿਆ ਹੈ।

ਨੀਲੋਂ ਵਾਲੇ ਡੇਰੇ ਤੇ ਕਾਫੀ ਸਾਧ ਸੰਗਤ ਪਹੁੰਚ ਰਹੀ ਸੀ। ਉਥੇ ਸੇਵਾ ਕਰਦਾ ਸਿੰਘ ਸਭ ਨੂੰ ਉਸ ਡੇਰੇ ਨਾਲ ਜੁੜੀਆਂ ਹੋਈਆਂ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਕੀਤੀਆਂ ਬਖ਼ਸ਼ਸ਼ਾਂ ਦੀਆਂ ਯਾਦਾਂ ਸੁਣਾ ਰਿਹਾ ਸੀ। ਉਹ ਬੜਾ ਸਹਿਜ ਅਤੇ ਸਰਲਤਾ ਨਾਲ ਦੱਸ ਰਿਹਾ ਸੀ ਕਿਵੇਂ ਜਦੋਂ ਸਤਿਗੁਰੂ ਜੀ ਇਥੇ ਆਉਂਦੇ ਸਨ, ਕਾਫੀ ਲੰਮਾਂ ਸਮਾਂ ਇਥੇ ਰਹਿੰਦੇ ਸਨ। ਇਸ ਨਹਿਰ ਵਿਚ ਤਰਦੇ ਵੀ ਸਨ, ਇਸ਼ਨਾਨ ਵੀ ਕਰਦੇ ਸਨ, ਲੰਗਰ ਪ੍ਰਸ਼ਾਦਾ ਵੀ ਇਥੇ ਛਕਿਆ ਜਾਂਦਾ ਸੀ, ਫਲ ਫਰੂਟ ਵੀ ਇਥੇ ਛਕਿਆ ਜਾਂਦਾ ਸੀ ਅਤੇ ਟਹਿਲਦੇ ਵੀ ਸਨ ਅਤੇ ਟਹਿਲਦੇ ਹੋਏ ਨਾਲ ਆਏ ਸਿੱਖਾਂ ਸੇਵਕਾਂ ਨਾਲ ਹਾਸ ਵਿਨੋਦ ਵੀ ਚਲਦਾ ਰਹਿੰਦਾ ਸੀ। ਹਾਸ ਵਿਨੋਦ ਦੀ ਗੱਲ ਸੁਣਦਿਆਂ ਸਭ ਗੰਭੀਰ ਹੋ ਗਏ। ਕਿਉਂਕਿ ਹੁਣ ਉਹ ਸਮਾਂ ਕਿਸੇ ਨੂੰ ਨਸੀਬ ਨਹੀਂ ਹੋਣਾ। ਕਾਰ ਵਿਚੋਂ ਬੜੇ ਆਦਰ ਨਾਲ ਸਟੀਲ ਦੇ ਬਰਤਨਾਂ ਵਿਚ ਭਰੀ ਭਸਮ ਅਤੇ ਅਸਥੀਆਂ ਲੈ ਕੇ ਕਾਕਾ ਜੈ ਸਿੰਘ, ਸੰਤ ਬਲਦੇਵ ਸਿੰਘ ਕਾਕੂ, ਸੇਵਕ ਕਰਤਾਰ ਸਿੰਘ, ਸੇਵਕ ਸਤਨਾਮ ਸਿੰਘ ਆਦਿ ਛੋਟੀ ਕਿਸ਼ਤੀ ਰਾਹੀਂ ਨਹਿਰ ਵਿੱਚ ਕੰਢੇ ਤੋਂ ਕੁਝ ਦੂਰ, ਲਗਪਗ ਵਿਚਕਾਰ ਜਿਹਾ ਹੀ ਚਲੇ ਗਏ। ਉਹਨਾਂ ਨੇ ਉਥੇ ਵਗਦੇ ਪਾਣੀ ਵਿਚ ਸਭ ਕੁਝ ਪ੍ਰਵਾਹ ਦਿੱਤਾ। ਕੁਝ ਭਾਰਾ ਤਾਂ ਹੇਠਾਂ ਵੱਲ ਨੂੰ ਜਾਂਦਾ ਗਿਆ ਤੇ ਕੁਝ ਉਸ ਪਾਣੀ ਦੇ ਪ੍ਰਵਾਹ ਨਾਲ ਅਗੇ ਵਹਿੰਦਾ ਗਿਆ। ਪਤਾ ਨਹੀਂ ਇਸ ਭਸਮ ਨੇ ਨਹਿਰ ਦੇ ਵਗਦੇ ਪਾਣੀ ਰਾਹੀਂ ਕਿਥੋਂ ਤੱਕ ਜਾਣਾ ਸੀ ਤੇ ਰਾਹ ਵਿਚ ਇਸ ਵਿਚੋਂ ਨਿਕਲੀਆਂ ਛੋਟੀਆਂ ਨਹਿਰਾਂ ਰਾਹੀਂ ਅੱਗੋਂ ਹੋਰ ਖਾਲਾਂ ਦੁਆਰਾ ਖੇਤਾਂ ਵਿਚ ਜਾਕੇ ਉਥੇ ਉਗੀ ਜਾਂ ਬੀਜਣ ਵਾਲੀ ਫ਼ਸਲ ਦੀ ਸਿੰਚਾਈ ਦੇ ਕੰਮ ਆਉਣਾ ਸੀ। ਇਹ ਉਹਨਾਂ ਥਾਵਾਂ ਦੇ ਭਾਗ ਹੀ ਜਾਗਣੇ ਸਨ ਜਿਨਾਂ ਥਾਵਾਂ ਚੋਂ ਇਸ ਭਸਮ ਨੇ ਲੰਘਣਾ ਸੀ ਜਾਂ ਜਿਥੋਂ ਤਕ ਪਹੁੰਚਣਾ ਸੀ। ਇਸ ਤੋਂ ਬਾਅਦ ਬੜੇ ਸਲੀਕੇ ਤੇ ਤਰੀਕੇ ਨਾਲ ਇਕ ਇਕ ਕਰਕੇ ਗੱਡੀਆਂ ਦਾ ਕਾਫ਼ਲਾ ਵਾਪਿਸ ਮੁੜ ਰਿਹਾ ਸੀ ਕਿਉਂਕਿ ਸੜਕ ਬਹੁਤ ਹੀ ਚੌੜੀ ਨਹੀਂ ਸੀ ਇਸ ਕਰਕੇ ਸਾਰੇ ਹੀ ਜਿਵੇਂ ਵੀ ਥਾਂ ਮਿਲਦਾ ਗੱਡੀਆਂ ਮੋੜ ਕੇ ਹੌਲੀ-ਹੌਲੀ ਲੁਧਿਆਣਾ ਚੰਡੀਗੜ੍ਹ ਰੋਡ ਰਾਹੀਂ ਸ੍ਰੀ ਭੈਣੀ ਸਾਹਿਬ ਪਹੁੰਚ ਰਹੇ ਸਨ।

### ਸਧਾਰਨ ਪਾਠ ਆਰੰਭ-

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜਿਸ ਕੋਠੀ ਵਿਚ ਵਿਸ਼ਰਾਮ ਕਰਦੇ ਸਨ, ਜਿਸਦੇ ਸਾਮ੍ਹਣੇ ਬਣੇ ਘਾਹ ਦੇ ਮੈਦਾਨ ਵਿਚ ਮੋਰਾਂ ਨੂੰ ਚੋਗਾ ਚੁਗਾਉਂਦੇ ਸਨ, ਗੁਰਸਿੱਖਾਂ ਨੂੰ ਦਰਸ਼ਨ ਦਿੰਦੇ ਸਨ ਜਾਂ ਕਿਸੇ ਵੇਲੇ ਵਾਲੀਬਾਲ ਜਾਂ ਕੋਈ ਹੋਰ ਖੇਡ ਖੇਡਦੇ ਸਨ ਅੱਜ ਉਹ ਕੋਠੀ ਖ਼ਾਲਮ-ਖ਼ਾਲੀ ਸੀ। ਕੋਈ ਸੇਵਾਦਾਰ ਤਾਂ ਉਸ ਦੀ ਸੰਭਾਲ ਕਰ ਰਿਹਾ ਸੀ ਪਰ ਅੱਜ ਉਸ ਦੇ ਰਹਿਣ ਵਾਲਾ ਮਾਲਿਕ ਨਹੀਂ ਸੀ ਰਿਹਾ। ਹਾਂ, ਉਸ ਦੀ ਯਾਦ ਵਿਚ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਸਧਾਰਨ ਪਾਠ ਰੱਖਿਆ ਗਿਆ ਸੀ। ਇਕ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਪਾਠ ਦਾ ਆਰੰਭ ਵੀ ਕੀਤਾ ਗਿਆ ਸੀ। ਇਹ ਪਾਠ ਉਸ ਵਿਚਕਾਰਲੇ ਕਮਰੇ ਵਿਚ ਰੱਖੇ ਗਏ ਸਨ ਜਿਥੇ ਬੈਠਕੇ ਸਤਿਗੁਰੂ ਸੱਚੇ ਪਾਤਸ਼ਾਹ ਜੀ ਆਪਣਾ ਨਿਜੀ ਜਪ ਪ੍ਰਯੋਗ ਕਰਦੇ ਸਨ, ਪੂਰਨ ਗੁਰਮਰਯਾਦਾ



ਅਨੁਸਾਰ। ਪਾਠ ਕਰਨ ਦੀ ਸੇਵਾ ਸਰਵ ਸੰਤ ਬਲਵੰਤ ਸਿੰਘ, ਬਲਦੇਵ ਸਿੰਘ (ਕਾਕੂ), ਸ਼ਾਮ ਸਿੰਘ, ਮਾਸਟਰ ਦਰਸ਼ਨ ਸਿੰਘ, ਆਸਾ ਸਿੰਘ, ਦਰਸ਼ਨ ਸਿੰਘ ਲਾਂਗਰੀ, ਬਲਬੀਰ ਸਿੰਘ ਪਾਠੀ, ਆਦਿ ਦੀ ਸੀ। ਹਰ ਰੋਜ਼ ਪਾਠ ਕਰਨ ਦਾ ਟੀਚਾ ਮਿਥਿਆ ਗਿਆ ਤੇ ਸਮਾਂ ਵੀ ਵੰਡ ਲਿਆ ਗਿਆ। ਕਥਾ ਵਾਚਕ ਸੰਤ ਨਿਸ਼ਾਨ ਸਿੰਘ ਅਤੇ ਉਹਨਾਂ ਦੇ ਸਿਖਿਆਰਥੀ ਪ੍ਰਵਾਨਗੀ ਲੈ ਕੇ ਬਾਹਰਲੇ ਛੱਪਰ ਵਿੱਚ ਸਧਾਰਨ ਪਾਠ ਕਰਨ ਵਿੱਚ ਲੱਗੇ। ਸ੍ਰੀ ਮਾਤਾ ਚੰਦ ਕੌਰ ਜੀ, ਸ੍ਰੀ ਉਦੈ ਸਿੰਘ ਜੀ ਵੀ ਪਾਠ ਸੁਣਨ ਲਈ, ਕੋਠੀ ਵਿਚ ਆ, ਮੱਥਾ ਟੇਕ ਕੇ ਬੈਠ ਜਾਂਦੇ। ਇਸ ਨਾਲ ਪਾਠੀਆਂ ਨੂੰ ਉਤਸ਼ਾਹ ਮਿਲਦਾ ਅਤੇ ਘਾਲਿ ਥਾਇ ਪੈਂਦੀ ਲਗਦੀ।

## ਪ੍ਰਬੰਧ ਲਈ ਜ਼ੁੰਮੇਵਾਰੀਆਂ-

15 ਤਾਰੀਖ਼ ਦਾ ਦਿਨ ਦਾ ਸਮਾਂ ਬਹੁਤ ਹੀ ਰੁਝੇਵਿਆਂ ਭਰਿਆ ਰਿਹਾ ਕਿਉਂਕਿ ਜਿਹੜਾ ਵੀ ਮਿਲਣ ਆਉਂਦਾ ਉਸਦਾ ਜੀਅ ਕਰਦਾ ਕਿ ਉਹ ਮਾਤਾ ਜੀ ਨੂੰ ਨਮਸਕਾਰ ਕਰੇ, ਸ੍ਰੀ ਉਦੈ ਸਿੰਘ ਜੀ ਨੂੰ ਤੇ ਸੰਤ ਜਗਤਾਰ ਸਿੰਘ ਜੀ ਨੂੰ ਵੀ ਮਿਲੇ। ਸੰਗੀਤ ਹਾਲ ਵਿਚ ਮਿਲਣ ਆਉਣ ਵਾਲਿਆਂ ਦੇ ਬਹਿਣ ਵਾਸਤੇ ਵੀ ਵਿਛਾਈਆਂ ਕੀਤੀਆਂ ਹੋਈਆਂ ਸਨ। 15 ਤਾਰੀਖ਼ ਹੀ ਸੰਤ ਜਗਤਾਰ ਸਿੰਘ ਦੇ ਦਫ਼ਤਰ ਵਿਚ ਬੈਠ ਕੇ ਇਹ ਵਿਚਾਰਾਂ ਹੁੰਦੀਆਂ ਰਹੀਆਂ ਕਿ ਆਉਣ ਵਾਲੇ ਸਮੇਂ ਲਈ ਕਿਸ ਤਰ੍ਹਾਂ ਦੇ ਪ੍ਰਬੰਧਾਂ ਦੀ ਲੋੜ ਹੈ। ਆਉਣ ਅਤੇ ਮਿਲਣ ਗਿਲਣ ਵਾਲਿਆਂ ਪ੍ਰਤੀ ਕਿਸ ਤਰ੍ਹਾਂ ਦਾ ਸਮਾਂ ਸੰਭਾਲਣ ਦੀ ਲੋੜ ਹੈ। ਸਤਿਗੁਰੂ ਜਗਜੀਤ ਸਿੰਘ ਬਾਰੇ ਕਿਸ ਤਰ੍ਹਾਂ ਦੀਆਂ ਲਿਖਤਾਂ ਛਾਪਣ ਦੀ ਲੋੜ ਹੈ ਅਤੇ ਹੋਰ ਕਿਸ ਤਰ੍ਹਾਂ ਦੇ ਵੱਖ ਵੱਖ ਤਰ੍ਹਾਂ ਦੇ ਪ੍ਰਬੰਧਾਂ ਦੀ ਲੋੜ ਹੈ ਤਾਂਕਿ 23 ਤਾਰੀਖ਼ ਤੱਕ ਦਾ ਸਾਰਾ ਪ੍ਰੋਗਰਾਮ ਬੜਾ ਸੁਚਾਰੂ ਰੂਪ ਵਿਚ ਸਤਿਗੁਰੂ ਜੀ ਦੀ ਸ਼ਾਨ ਮੁਤਾਬਕ ਹੋ ਸਕੇ।

ਇਹ ਵੀ ਵਿਚਾਰਿਆ ਗਿਆ ਕਿ ਜਿਹੜੇ ਵਿਸ਼ੇਸ਼ ਵਿਅਕਤੀ ਉਚੇਚੇ ਤੌਰ ਤੇ ਮਿਲਣ-ਗਿਲਣ ਆਉਂਦੇ ਹਨ ਉਹ ਸਤਿਗੁਰੂ ਜੀ ਬਾਰੇ, ਮਾਤਾ ਜੀ ਨਾਲ ਜਾਂ ਕਿਸੇ ਹੋਰ ਨਾਲ ਬਚਨ ਕਰਦੇ ਹਨ, ਉਹਨਾਂ ਦੇ ਆਉਣ ਬਾਰੇ ਲਿਖਤੀ ਰੂਪ ਵਿਚ ਸੰਭਾਲ ਲਿਆ ਜਾਏ । ਇਕ ਵਿਜ਼ਿਟਰ ਬੁਕ ਲਾਈ ਜਾਏ। ਜਿਸ ਵਿਚ ਉਹਨਾਂ ਨੂੰ ਆਪਣੇ ਮਨੋਭਾਵ ਪ੍ਰਗਟ ਕਰਨ ਲਈ ਬੇਨਤੀ ਕੀਤੀ ਜਾਏ। ਸਾਰੀਆਂ ਜ਼ੁੰਮੇਵਾਰੀਆਂ ਅੱਡੋ-ਅੱਡ ਤੌਰ ਤੇ ਵੰਡ ਦਿੱਤੀਆਂ ਜਾਣ। ਕਿਉਂਕਿ ਇਸ ਸਾਰੇ ਸਮੇਂ ਵਿਚ ਮਾਤਾ ਜੀ, ਸ੍ਰੀ ਉਦੈ ਸਿੰਘ ਜੀ, ਸੰਤ ਜਗਤਾਰ ਸਿੰਘ ਜੀ ਆਦਿ ਲਈ ਮਿਲਣ-ਗਿਲਣ ਵਾਲਿਆਂ ਕਰਕੇ ਬਹੁਤ ਰੁਝੇਵਾਂ ਰਹਿਣਾ ਹੈ ਇਸ ਕਰਕੇ ਕੁਝ ਹੋਰ ਜ਼ੁੰਮੇਵਾਰ ਵਿਅਕਤੀ ਇਹ ਸੇਵਾਵਾਂ ਸੰਭਾਲਣ। ਪਹਿਲਾਂ ਤਾਂ ਕਈ ਵਾਰੀ ਕਿਸੇ ਦਾ ਧਿਆਨ ਨਾ ਹੀ ਗਿਆ ਹੋਵੇ ਪਰ ਹੁਣ ਸਭ ਨੂੰ ਇਹ ਨਜ਼ਰ ਆ ਰਿਹਾ ਸੀ ਕਿ ਬੀਬਾ ਸਾਹਿਬ ਕੌਰ ਦੀ ਸਪੁੱਤਰੀ ਜੈ ਕੌਰ ਦਾ ਪਰਵਾਰ, ਸ੍ਰੀ ਉਦੈ ਸਿੰਘ ਦਾ ਪਰਵਾਰ, ਬੀਬੀ ਗੁਰਸ਼ਰਨ ਕੌਰ, ਬੱਚੀ ਉੱਜਲ ਕੌਰ ਅਤੇ ਕਾਕਾ ਉਤਮ ਸਿੰਘ ਵੀ ਸਾਧ ਸੰਗਤ ਵਿਚ ਵਿਚਰਦੇ ਨਜ਼ਰ ਆਏ। ਸਤਿਗੁਰੂ ਸੱਚੇ ਪਾਤਸ਼ਾਹ ਦੇ ਜਾਣ ਦੀ ਘਾਟ ਸਭ ਮਹਿਸੂਸ ਕਰ ਰਹੇ ਸਨ।

## ਆਸਣ ਤੇ ਸੱਚੀ ਸਰਕਾਰ ਜੈ ਜੈ ਕਾਰ ਬੇਸ਼ੁਮਾਰ-

16 ਤਾਰੀਖ਼- ਅੱਜ ਅੰਮ੍ਰਿਤ ਵੇਲੇ ਹਰੀ ਮੰਦਰ ਵਿਚ ਆਸਾ ਦੀ ਵਾਰ ਲੱਗੀ। ਉਸ ਤੋਂ ਬਾਅਦ ਮਾਤਾ ਜੀ ਅਤੇ ਗੁਰੂ ਪਰਵਾਰ ਤੇ ਸੰਗਤ ਨੇ ਜਿਸ ਕੋਠੀ ਵਿਚ ਪਾਠ ਰੱਖੇ ਗਏ ਸਨ ਉਥੇ ਆ ਕੇ ਬੀੜਾਂ ਨੂੰ ਮੱਥਾ ਟੇਕ ਕੇ ਬੈਠ ਕੇ ਗੁਰਬਾਣੀ ਦਾ ਪਾਠ ਸਰਵਣ ਕੀਤਾ। ਉਸ ਤੋਂ ਬਾਅਦ ਮਿਲਣ ਆਏ ਵਿਅਕਤੀਆਂ ਨੂੰ ਮਿਲੇ। 16 ਤਾਰੀਖ਼ ਨੂੰ ਮਿਲਣ ਆਏ ਵਿਅਕਤੀਆਂ ਵਿਚੋਂ ਅਖ਼ਬਾਰਾਂ ਦੇ ਨੁਮਾਇੰਦੇ ਵੀ ਸਨ। ਅੱਜ ਅਜੀਤ ਅਖ਼ਬਾਰ ਦੇ ਕਾਰਜਕਾਰੀ ਐਡੀਟਰ ਸ੍ਰੀ ਸਤਨਾਮ ਮਾਣਕ ਵੀ ਆਏ। ਉਹਨਾਂ ਸਤਿਗੁਰੂ ਜੀ ਬਾਰੇ ਸ੍ਰੀ ਉਦੈ ਸਿੰਘ ਜੀ ਨਾਲ ਕੁਝ ਬਚਨ ਕੀਤੇ ਕਿ ਕਿਵੇਂ ਮਨੁੱਖਤਾ ਦੇ ਭਲੇ ਲਈ ਉਹਨਾਂ ਨੇ ਬਹੁਤ ਕਾਰਜ ਕੀਤੇ। ਉਹ ਮਾਤਾ ਜੀ ਨੂੰ ਵੀ ਮਿਲੇ, ਉਹਨਾਂ ਮਾਤਾ ਜੀ ਕੋਲੋਂ ਸਤਿਗੁਰਾਂ ਬਾਰੇ ਕੁਝ ਬਚਨ



ਸੁਣਨੇ ਚਾਹੇ ਪਰ ਕੋਲ ਬੈਠੇ ਸੰਤ ਜਗਦੀਸ਼ ਸਿੰਘ ਵਰਿਆਮ ਨੇ ਦੱਸਿਆ ਕਿ ਮਾਤਾ ਜੀ ਨੇ ਸੇਵਾ ਨੂੰ ਹੀ ਅੱਗੇ ਰੱਖਿਆ ਹੈ। ਇਸ ਸਮੇਂ ਬਚਨ ਕਰਨ ਦੀ ਕੋਈ ਉਸ ਤਰ੍ਹਾਂ ਦੀ ਲੋੜ ਨਹੀਂ। ਮਾਣਕ ਜੀ ਦਾ ਜੀਅ ਕਰਦਾ ਸੀ ਕਿ ਉਹਨਾਂ ਨਾਲ ਆਏ ਫੋਟੋਗ੍ਰਾਫਰ ਸ੍ਰੀ ਭੈਣੀ ਸਾਹਿਬ ਦੇ ਆਲੇ ਦੁਆਲੇ ਦੀਆਂ ਕੁਝ ਤਸਵੀਰਾਂ ਖਿੱਚ ਸਕਣ। ਸਤਿਗੁਰੂ ਜੀ ਬਾਰੇ ਕੁਝ ਜਾਣਕਾਰੀ ਲਈ ਜਾ ਸਕੇ। ਇਥੋਂ ਦੀਆਂ ਇਤਿਹਾਸਕ ਥਾਵਾਂ ਦੇਖੀਆਂ ਜਾ ਸਕਣ। ਇਸ ਵਾਸਤੇ ਜਦੋਂ ਉਹਨਾਂ ਛੁੱਟੀ ਲਈ ਤਾਂ ਉਹਨਾਂ ਨੂੰ ਤਾਕੀਦ ਕੀਤੀ ਕਿ ਜਿਥੇ ਵੀ ਜਾਣਾ ਹੈ ਤੁਸੀਂ ਪੌਣੇ ਤਿੰਨ ਵਜੇ ਹਰੀ ਮੰਦਰ ਵਿਚ ਜ਼ਰੂਰ ਪਹੁੰਚ ਜਾਣਾ ਹੈ। ਉਹ ਅਜੇ ਸਰੋਵਰ ਦੇ ਨੇੜੇ ਤੇੜੇ ਹੀ ਸਨ ਉਹਨਾਂ ਦੀ ਇਛਾ ਗਊਸ਼ਾਲਾ ਵੀ ਦੇਖਣ ਦੀ ਸੀ ਪਰ ਲਖਬੀਰ ਸਿੰਘ ਬੱਦੋਵਾਲ ਰਾਹੀਂ ਜਾਣਕਾਰੀ ਮਿਲਦਿਆਂ ਟਾਈਮ ਲੱਗ ਹੀ ਗਿਆ ਸੋ ਉਥੋਂ ਸਿੱਧੇ ਹਰੀਮੰਦਰ ਪਹੁੰਚੇ। ਹਰੀ ਮੰਦਰ ਵਿੱਚ ਆਸਣ ਤੇ ਸ੍ਰੀ ਉਦੈ ਸਿੰਘ ਜੀ ਸੁਭਾਏਮਾਨ ਸਨ ਉਹਨਾਂ ਨੇ ਮੋਢਿਆਂ ਉਤੇ ਲੋਈ ਲਈ ਹੋਈ ਸੀ। ਹਰੀ ਮੰਦਰ ਸਾਹਿਬ ਦਰਸ਼ਨ ਦੇਣ ਤੋਂ ਪਹਿਲਾਂ ਆਪ ਜੀ, ਮਾਤਾ ਜੀ ਦੇ ਕਮਰੇ ਵਿੱਚ ਪੁੱਜੇ , ਉਹਨਾਂ ਨੂੰ ਮੱਥਾ ਟੇਕਿਆ, ਉਹਨਾਂ ਨੇ ਅਸ਼ੀਰਵਾਦ ਦਿੱਤਾ ਅਤੇ ਦੋਵੇਂ ਇਕੱਠੇ ਹਰੀ ਮੰਦਰ ਪਹੁੰਚੇ। ਸਾਧ ਸੰਗਤ ਨਮਸਕਾਰ ਕਰਕੇ ਬੈਠਦੀ ਜਾਂਦੀ ਸੀ। ਨਿਤਨੇਮ ਚਲ ਰਿਹਾ ਸੀ। ਇਹ ਦ੍ਰਿਸ਼ ਦੇਖ ਕੇ ਸਾਧ ਸੰਗਤ ਨੂੰ ਇਹ ਸਮਝਣ ਵਿੱਚ ਕੀ ਦੇਰ ਲਗਣੀ ਸੀ ਕਿ ਇਹ ਸ੍ਰੀ ਉਦੈ ਸਿੰਘ ਨਹੀਂ ਸਤਿਗੁਰੂ ਜੀ ਦੀ ਰਾਜਯੋਗ ਗੱਦੀ ਤੇ ਸੁਭਾਏਮਾਨ ਸਤਿਗੁਰੂ ਉਦੈ ਸਿੰਘ ਜੀ ਹਨ ਜਿਨ੍ਹਾਂ ਨੇ ਅੱਜ ਸਾਧ ਸੰਗਤ ਦੇ ਭਲੇ ਲਈ ਸਤਿਗੁਰੂ ਜੀ ਦੀ ਦਿੱਤੀ ਹੋਈ ਇਹ ਜ਼ੁੰਮੇਵਾਰੀ ਸੰਭਾਲੀ ਹੈ। ਦੁਪਹਿਰ ਦੇ ਨਿਤਨੇਮ ਦੀ 3 ਵਜੇ ਅਰਦਾਸ ਹੋਈ। ਅਰਦਾਸ ਤੋਂ ਬਾਅਦ ਸੂਬਾ ਬਲਵਿੰਦਰ ਸਿੰਘ ਜੀ ਨੇ ਇਕ ਹੁਕਮ ਪੜ੍ਹ ਕੇ ਸੁਣਾਇਆ,

**"ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਤੇ ਮਾਤਾ ਚੰਦ ਕੌਰ ਜੀ ਦੀ ਆਗਿਆ ਅਨੁਸਾਰ ਨਾਮਧਾਰੀ ਪੰਥ ਦੀ ਸੇਵਾ ਸੰਭਾਲ ਸ੍ਰੀ ਉਦੈ ਸਿੰਘ ਜੀ ਨੂੰ ਸੌਂਪੀ ਗਈ ਹੈ। ਸ੍ਰੀ ਸਤਿਗੁਰੂ ਜੀ ਦੇ ਆਰੰਭੇ ਪੰਥਕ ਕਾਰਜਾਂ ਨੂੰ ਆਪ ਉਹਨਾਂ ਦੀਆਂ ਉਹਨਾਂ ਹੀ ਲੀਹਾਂ ਤੇ ਅੱਗੇ ਤੋਰਨਗੇ। ਸਾਰੀ ਨਾਮਧਾਰੀ ਸਾਧ ਸੰਗਤ ਇਹਨਾਂ ਦੇ ਹੁਕਮ ਅਨੁਸਾਰ ਚੱਲੇ।"** ਜਦੋਂ ਇਹ ਐਲਾਨ ਕੀਤਾ ਗਿਆ ਸਾਧ ਸੰਗਤ ਵਿਚ ਖ਼ੁਸ਼ੀਆਂ ਖੇੜਿਆਂ ਦਾ ਸਮੁੰਦਰ ਠਾਠਾਂ ਮਾਰ ਰਿਹਾ ਸੀ। ਸਭ ਜੈਕਾਰੇ ਲਗਾ ਰਹੇ ਸਨ। ਉਹ ਦੋਵੇਂ ਬਾਹਵਾਂ ਉੱਚੀਆਂ ਕਰ ਕੇ ਬੜੀ ਬੁਲੰਦ ਆਵਾਜ਼ ਵਿੱਚ ਜੈ ਕਾਰੇ ਲਾ ਰਹੇ ਸਨ। ਉਹਨਾਂ ਰਾਹੀਂ ਆਪਣੀ ਖ਼ੁਸ਼ੀ ਦਾ ਪ੍ਰਗਟਾਵਾ ਕਰ ਰਹੇ ਸਨ। ਇਸ ਸਮੇਂ ਸ੍ਰੀ ਉਦੈ ਸਿੰਘ ਜੀ ਗੁਰਗੱਦੀ ਤੇ ਬਿਰਾਜਮਾਨ ਸਨ। ਆਪ ਜੀ ਨਾਲ ਸ੍ਰੀ ਮਾਤਾ ਚੰਦ ਕੌਰ ਜੀ, ਸੰਤ ਜਗਤਾਰ ਸਿੰਘ, ਕਾਕਾ ਜੈ ਸਿੰਘ, ਸੂਬਾ ਸਤਨਾਮ ਸਿੰਘ ਨਾਮਧਾਰੀ, ਬਲਦੇਵ ਸਿੰਘ ਕਾਕੂ, ਨਾਮਧਾਰੀ ਦਰਬਾਰ ਦੇ ਪ੍ਰਧਾਨ ਸ. ਹਰਵਿੰਦਰ ਸਿੰਘ ਹੰਸਪਾਲ, ਮੀਤ ਪ੍ਰਧਾਨ ਸੰਤ ਸੁਰਿੰਦਰ ਸਿੰਘ ਅਤੇ ਜਨਰਲ ਸਕੱਤਰ ਸੰਤ ਜਗਦੀਸ਼ ਸਿੰਘ, ਤਾਰਾ ਸਿੰਘ ਅਨਜਾਣ ਤੋਂ ਇਲਾਵਾ ਵੱਡੀ ਗਿਣਤੀ ਵਿਚ ਸੂਬੇ ਸਾਹਿਬਾਨ ਸੰਗਤ ਦੇ ਪ੍ਰਧਾਨ ਅਤੇ ਸਾਧ ਸੰਗਤ ਬਿਰਾਜਮਾਨ ਸੀ। ਇਸ ਤੋਂ ਬਾਅਦ ਹਜ਼ੂਰੀ ਰਾਗੀ ਜਥੇ ਨੇ ਸੰਤ ਹਰਬੰਸ ਸਿੰਘ ਘੁੱਲਾ ਦੀ ਅਗਵਾਈ ਵਿਚ ਭਗਤ ਕਬੀਰ ਦਾ ਸ਼ਬਦ-

**ਹਰਿ ਕੇ ਸੰਤ ਸਦਾ ਥਿਰੁ ਪੂਜਹੁ॥**
**ਜੋ ਹਰਿ ਨਾਮੁ ਜਪਾਤੇ॥**

ਦਿਵਾਨ ਦੀ ਅਰਦਾਸ ਤੋਂ ਬਾਅਦ ਸਾਧ ਸੰਗਤ ਆਪਣੇ ਅੰਦਰਲੀ ਖ਼ੁਸ਼ੀ ਨੂੰ ਸੰਭਾਲ ਨਹੀਂ ਸੀ ਸਕੀ। ਉਹ ਵਾਰ ਵਾਰ ਕਹਿ ਰਹੀ ਸੀ ਧੰਨ ਸਤਿਗੁਰੂ ਉਦੈ ਸਿੰਘ ਜੀ, ਧੰਨ ਸਤਿਗੁਰੂ ਉਦੈ ਸਿੰਘ ਜੀ, ਧੰਨ ਧੰਨ ਸਤਿਗੁਰੂ ਸੱਚੇ ਪਾਤਸ਼ਾਹ। ਸਤਿਗੁਰੂ ਜੀ ਪਹਿਲਾਂ ਤਾਂ ਕਿਸੇ ਖਾਸ ਵਿਅਕਤੀ ਨੂੰ ਆਖਣਾ ਚਾਹਿਆ ਕਿ ਉਹ ਉਹਨਾਂ ਵਲੋਂ ਕੋਈ ਐਲਾਨ ਕਰੇ। ਫਿਰ ਆਪ ਹੀ ਉਹਨਾਂ ਨੇ ਫ਼ਰਮਾਇਆ, "ਸਾਧ ਸੰਗਤ ਜੀ ਮੈਨੂੰ ਸਤਿਗੁਰੂ ਸੱਚੇ ਪਾਤਸ਼ਾਹ ਨਾ ਕਿਹਾ ਜਾਏ ਸਤਿਗੁਰੂ



ਜਗਜੀਤ ਸਿੰਘ ਜੀ ਮਹਾਨ ਸਨ। ਉਹਨਾਂ ਨਾਲ ਕੰਪੇਅਰ ਨਾ ਕਰੋ।" ਆਪ ਜੀ ਦੇ ਇਹਨਾਂ ਸ਼ਬਦਾਂ ਵਿਚ ਨਿਮਰਤਾ ਸੀ, ਨਿਰਮਾਣਤਾ ਵੀ ਸੀ ਜਿਹੜੀ ਆਪ ਜੀ ਦੀ ਮਹਾਨਤਾ ਤੇ ਉਚਤਾ ਦੀ ਪ੍ਰਤੀਕ ਸੀ। ਨਾਲ ਹੀ ਜਿਸ ਤਰ੍ਹਾਂ ਸਤਿਗੁਰੂ ਜਗਜੀਤ ਸਿੰਘ ਜੀ ਆਪ ਤੇ ਕਿਰਪਾ ਕਰਦੇ ਰਹੇ, ਜਿਸ ਤਰ੍ਹਾਂ ਉਹਨਾਂ ਦਾ ਸਤਿਕਾਰ ਆਪ ਜੀ ਦੇ ਹਿਰਦੇ ਵਿਚ ਵਸਿਆ ਹੋਇਆ ਸੀ ਅਤੇ ਉਹਨਾਂ ਦਾ ਮਨ ਵੀ, ਬਾਕੀ ਸਿੱਖਾਂ ਤੋਂ ਵਧ ਉਹਨਾਂ ਦੀ ਯਾਦ ਨਾਲ ਭਰਿਆ ਹੋਇਆ ਸੀ। ਉਹ ਤਾਂ ਅੱਜ ਉਹਨਾਂ ਦਾ ਹੁਕਮ ਮੰਨ ਕੇ ਹੀ ਇਸ ਗੁਰਗੱਦੀ ਤੇ ਸੁਭਾਏਮਾਨ ਹੋ ਰਹੇ ਸਨ। ਸਾਧ ਸੰਗਤ ਆਪ ਜੀ ਦੀ ਇਸ ਵਡਿੱਤਣ ਪ੍ਰਤੀ ਵੀ ਨਮਸਕਾਰ ਕਰ ਰਹੀ ਸੀ।

ਇਹ ਵਡਿਆਈ ਵੀ, ਨਿਮਰਤਾ ਦੇ ਗੁਣ ਸਾਡੇ ਵਿੱਚ ਪੈਦਾ ਕਰਨ ਲਈ, ਸਤਿਗੁਰੂ ਦੀ ਹੁੰਦੀ ਹੈ। ਜਦੋਂ ਉਹ ਬਾਣੀ ਵਿਚ ਇਹ ਆਖਦੇ ਹਨ :

**ਮਿਠਤੁ ਨੀਵੀ ਨਾਨਕਾ**
**ਗੁਣ ਚੰਗਿਆਇਆ ਤਤੁ॥**

ਅਤੇ

**ਨਿਵੈ ਸੁ ਗਉਰਾ ਹੋਇ॥**

ਤਾਂ ਨਿਮਰਤਾ, ਸਦਾ ਉਹਨਾਂ ਦੇ ਹਿਰਦੇ ਵਿਚ ਰਹੀ ਹੈ।

ਗੁਰੂ ਨਾਨਕ ਨੇ ਆਪਣੇ ਆਪ ਨੂੰ ਨਿਮਰ ਲੋਕਾਂ ਨਾਲ ਜੋੜਨ ਦੀ ਗੱਲ ਲਿਖੀ ਹੈ। ਉਸ ਅਕਾਲ ਪੁਰਖ ਦੇ ਸਾਮ੍ਹਣੇ ਨਿਮਰਤਾ ਪ੍ਰਗਟ ਕਰਦਿਆਂ ਇਥੋਂ ਤੱਕ ਲਿਖਿਆ ਹੈ :

**ਜੋ ਤੂ ਦੇਹਿ ਸੁ ਕਹਾ ਸੁਆਮੀ**
**ਮੈ ਮੂਰਖ ਕਹਣੁ ਨ ਜਾਈ॥**

ਦਸਵੇਂ ਪਾਤਸ਼ਾਹ ਆਪਣੇ ਆਪ ਨੂੰ ਪਰਮ ਪੁਰਖ ਦਾ ਦਾਸ ਆਖਦੇ ਹਨ। ਸਤਿਗੁਰੂ ਰਾਮ ਸਿੰਘ ਆਪਣੇ ਆਪ ਨੂੰ ਰਬਟੀਏ ਦੀ ਮਾਫਕ ਲਿਖਦੇ ਹਨ ਤੇ ਕਿਸੇ ਨੇ ਕਦੀ ਇਹ ਨਹੀਂ ਲਿਖਿਆ ਕਿ ਮੈਨੂੰ ਗੁਰੂ ਆਖੋ। ਗੁਰੂ ਜਾਂ ਸਤਿਗੁਰੂ ਤਾਂ ਉਹ ਸਿਖਾਂ ਦੇ ਹੁੰਦੇ ਹਨ ਜਿਨਾਂ ਨੂੰ ਉਹ ਅਗਿਆਨਤਾ ਦੇ ਹਨੇਰੇ ਵਿਚੋਂ ਕੱਢ ਕੇ ਗਿਆਨ ਦਾ ਚਾਨਣ ਪ੍ਰਦਾਨ ਕਰਦੇ ਹਨ।

ਸਤਿਗੁਰੂ ਸਾਹਿਬਾਨ ਸਦਾ ਆਪਣੇ ਗੁਰੂ ਦੀ ਸਿਫ਼ਤ ਕਰਦੇ ਹਨ ਕਿਉਂਕਿ ਉਹਨਾਂ ਨੇ ਜੋ ਗੁਣ ਆਪਣੇ ਸਤਿਗੁਰੂ ਤੋਂ ਪ੍ਰਾਪਤ ਕੀਤੇ ਹੋਏ ਹਨ ਉਹਨਾਂ ਦਾ ਕਹਿਣਾ ਹੀ ਕਿਆ। ਜਦੋਂ ਸਤਿਗੁਰੂ ਨਾਨਕ ਦੇਵ ਜੀ ਆਪਣੀ ਬਾਣੀ ਵਿਚ ਲਿਖਦੇ ਹਨ :

**ਗੁਰਾ ਇਕ ਦੇਹਿ ਬੁਝਾਈ॥**
**ਸਭਨਾ ਜੀਆ ਕਾ ਇਕੁ ਦਾਤਾ**
**ਸੋ ਮੈ ਵਿਸਰਿ ਨ ਜਾਈ॥**

ਜਾਂ ਹੋਰ ਸੌਖੇ ਸ਼ਬਦਾਂ ਵਿਚ :

ਅਤੇ

**ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥**
**ਜਿਨਿ ਮਾਣਸ ਤੇ ਦੇਵਤੇ ਕੀਏ**
**ਕਰਤ ਨ ਲਾਗੀ ਵਾਰ॥**

ਇਸੇ ਸਤਿਗੁਰੂ ਦੀ ਸੋਭਾ ਦੇ ਗੁਣ ਨੂੰ ਦੂਜੇ ਪਾਤਸ਼ਾਹ ਗੁਰੂ ਅੰਗਦ ਦੇਵ ਜੀ ਨੇ ਗ੍ਰਹਿਣ ਕੀਤਾ ਜਦੋਂ ਉਹ ਆਪਣੀ ਬਾਣੀ ਵਿਚ ਲਿਖਦੇ ਹਨ :

**ਜੇ ਸਉ ਚੰਦਾ ਉਗਵਹਿ**
**ਸੂਰਜ ਚੜਹਿ ਹਜਾਰ॥**
**ਏਤੇ ਚਾਨਣ ਹੋਦਿਆਂ**
**ਗੁਰ ਬਿਨੁ ਘੋਰ ਅੰਧਾਰ॥**

ਤਾਂ ਆਪਣੇ ਸਤਿਗੁਰੂ ਗੁਰੂ ਨਾਨਕ ਦੇਵ ਜੀ ਦੀ ਮਹਿਮਾ ਕਰ ਰਹੇ ਹੁੰਦੇ ਹਨ ਆਪਣੇ ਗੁਰੂ ਦੀ ਜਿਹਨਾਂ ਨੇ ਉਹਨਾਂ ਨੂੰ ਭਾਈ ਲਹਿਣੇ ਤੋਂ ਗੁਰੂ ਅੰਗਦ ਬਣਨ ਤਕ ਦੇ ਯੋਗ ਕੀਤਾ ਅਤੇ ਗੁਰਗੱਦੀ ਤੇ ਸੁਭਾਏਮਾਨ ਕੀਤਾ।

ਸਤਿਗੁਰੂ ਉਦੈ ਸਿੰਘ ਜੀ ਨੇ ਵੀ ਇਸੇ ਤਰ੍ਹਾਂ ਦੀ ਭਾਵਨਾ ਕਰਕੇ ਇਹ ਬਚਨ ਕੀਤਾ ਸੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਮਹਾਨ ਸਨ। ਸਤਿਗੁਰੂ ਜਗਜੀਤ ਸਿੰਘ ਜੀ ਨੇ ਅਧੀ ਸਦੀ ਤੋਂ ਵਧ ਸਮਾਂ ਸਾਡੀ ਰਹਿਨੁਮਾਈ ਕਰਕੇ ਸਾਡੇ ਹਿਰਦਿਆਂ ਵਿਚ ਵਾਧਾ ਕੀਤਾ ਹੈ। ਉਹ ਸਾਡੇ ਹਿਰਦੇ ਸਮਰਾਟ ਹਨ। ਸੋ ਸਤਿਗੁਰੂ ਉਦੈ ਸਿੰਘ ਜੀ ਦੇ ਵੀ ਹਿਰਦੇ ਸਮਰਾਟ



ਹਨ। ਇਹ ਸਾਡੇ ਤੋਂ ਵਧ ਭਾਗਾਂ ਵਾਲੇ ਹਨ ਕਿਉਂਕਿ ਇਹਨਾਂ ਨੇ ਉਹਨਾਂ ਦੀ ਰਹਿਨੁਮਾਈ ਦਾ ਵਧ ਸੁਖ ਮਾਣਿਆ ਹੈ। ਉਹਨਾਂ ਦੇ ਬਚਨਾਂ ਤੇ ਵਧ ਫੁੱਲ ਚੜ੍ਹਾਏ ਹਨ ਸੋ ਉਹਨਾਂ ਦੇ ਸਦੀਵੀ ਵਿਛੋੜੇ ਦੇਣ ਨਾਲ ਇਹਨਾਂ ਦਾ ਵੀ ਹਿਰਦਾ ਵਲੂੰਦਰਿਆ ਗਿਆ ਹੈ। ਇਹ ਵੀ ਵੈਰਾਗੇ ਨੈਣ, ਉਦਾਸ ਚਿਹਰਾ, ਦੁਖੀ ਹਿਰਦਾ ਲਈ ਫਿਰਦੇ ਹਨ। ਫਿਰ ਵੀ ਸਾਡੀ ਬਾਂਹ ਫੜਨ ਲਈ ਇਹਨਾਂ ਸਤਿਗੁਰੂ ਜਗਜੀਤ ਸਿੰਘ ਜੀ ਦਾ ਹੁਕਮ ਮੰਨ ਕੇ ਇਹ ਕਿਰਪਾ ਕੀਤੀ ਹੈ।ਜਿਹੜੀ ਉਹਨਾਂ ਨੂੰ ਸੇਵਾ ਮਿਲੀ ਉਸ ਸੇਵਾ ਬਾਰੇ ਵੀ ਉਹ ਬੜੇ ਸਰਲ ਅਤੇ ਥੋੜ੍ਹੇ ਸ਼ਬਦਾਂ ਵਿਚ ਸਾਧ ਸੰਗਤ ਨੂੰ ਦੱਸਦੇ ਹਨ, "ਸਤਿਗੁਰੂ ਜਗਜੀਤ ਸਿੰਘ ਜੀ ਨੇ ਸੇਵਾ ਬਖਸ਼ੀ ਹੈ, ਉਹਨਾਂ ਨੇ ਬਖ਼ਸ਼ਸ਼ ਕਰਨੀ ਹੈ, ਕਿ ਮਾਤਾ ਜੀ ਦੀ ਰਹਿਨੁਮਾਈ ਅਨੁਸਾਰ ਸੇਵਾ ਨਿਭਾ ਸਕਾਂ।"

ਆਪ ਜੀ ਦੇ ਗੱਦੀ ਨਸ਼ੀਨ ਹੋਣ ਬਾਰੇ ਨਾਮਧਾਰੀ ਦਰਬਾਰ ਨੇ ਇਕ ਪ੍ਰੈਸ ਨੋਟ ਜਾਰੀ ਕੀਤਾ ਉਸ ਪ੍ਰੈਸ ਨੋਟ ਵਿਚ ਦਰਬਾਰ ਨੇ ਲਿਖਿਆ :

"ਨਾਮਧਾਰੀ ਦਰਬਾਰ ਦੇ ਮੁੱਖ ਕੇਂਦਰ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਵਿਖੇ ਮਾਤਾ ਚੰਦ ਕੌਰ ਜੀ, ਸੰਤ ਜਗਤਾਰ ਸਿੰਘ, ਨਾਮਧਾਰੀ ਦਰਬਾਰ, ਸੂਬੇ ਸਾਹਿਬਾਨ ਮੁਖੀ ਸੱਜਣਾਂ ਅਤੇ ਦੇਸ਼ ਵਿਦੇਸ਼ ਦੀਆਂ ਸੰਗਤਾਂ ਦੀ ਹਾਜ਼ਰੀ ਵਿਚ ਸ੍ਰੀ ਉਦੈ ਸਿੰਘ ਜੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਉਤਰਾਧਿਕਾਰੀ ਵਜੋਂ ਜੈਕਾਰਿਆਂ ਦੀ ਗੂੰਜ ਵਿਚ ਗੁਰਗੱਦੀ ਉਤੇ ਬਿਰਾਜਮਾਨ ਹੋਏ।

ਦਸਤਾਰਬੰਦੀ ਦੀ ਰਸਮ 23 ਦਸੰਬਰ ਦਿਨ ਐਤਵਾਰ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਮਿਤ ਸ੍ਰਿਮਤੀ ਸਮਾਗਮ ਸਮੇਂ ਅਦਾ ਹੋਵੇਗੀ।"

ਸਹੀ-

ਹਰਵਿੰਦਰ ਸਿੰਘ ਹੰਸਪਾਲ,

ਪ੍ਰਧਾਨ ਨਾਮਧਾਰੀ ਦਰਬਾਰ

ਅਗਲੇ ਦਿਨ 17 ਦਸੰਬਰ ਦੇ ਪੰਜਾਬ ਦੇ ਅਖ਼ਬਾਰਾਂ ਵਿਚ ਨਾਮਧਾਰੀ ਪੰਥ ਬਾਰੇ ਮੁੱਖ ਖ਼ਬਰ ਹੀ ਇਹ ਸੀ ਕਿ ਠਾਕੁਰ ਉਦੈ ਸਿੰਘ ਜੀ ਨੇ ਸਤਿਗੁਰੂ ਉਦੈ ਸਿੰਘ ਜੀ ਵਜੋਂ ਨਾਮਧਾਰੀ ਪੰਥ ਦੀ ਜ਼ੁੰਮੇਵਾਰੀ ਸੰਭਾਲ ਲਈ ਹੈ।

**ਅਜੀਤ** ਨੇ ਲਿਖਿਆ,

**"ਠਾਕੁਰ ਉਦੈ ਸਿੰਘ ਨੇ ਨਾਮਧਾਰੀ ਪੰਥ ਦੇ ਮੁਖੀ ਵਜੋਂ ਸੇਵਾ ਸੰਭਾਲੀ।"**

**ਦੈਨਿਕ ਜਾਗਰਣ** ਦਾ ਕਹਿਣਾ ਸੀ -

**"ਸਤਿਗੁਰੂ ਉਦੈ ਸਿੰਘ ਨੇ ਸੰਭਾਲੀ ਗੁਰਗੱਦੀ।"**

ਇਸੇ ਤਰ੍ਹਾਂ ਹੀ ਬਾਕੀ ਅਖ਼ਬਾਰਾਂ ਨੇ ਵੀ ਲਿਖਿਆ। ਸਤਿਗੁਰੂ ਜੀ ਗੁਰਗੱਦੀ ਸੰਭਾਲਣ ਤੋਂ ਬਾਅਦ ਜਿਹੜੇ ਵੀ ਬਾਹਰੋਂ ਸਤਿਗੁਰੂ ਜਗਜੀਤ ਸਿੰਘ ਬਾਰੇ ਆਪਣੇ ਮਨੋਭਾਵ ਪ੍ਰਗਟ ਕਰਨ ਆਉਂਦੇ, ਉਹਨਾਂ ਪ੍ਰਤੀ ਦਿਖਾਏ ਸਨੇਹ ਪਿਆਰ ਦਾ ਪ੍ਰਗਟਾਵਾ ਕਰਕੇ ਜਾਂਦੇ। ਉਹ ਮਾਤਾ ਚੰਦ ਕੌਰ ਨੂੰ ਵੀ ਮਿਲਦੇ ਅਤੇ ਸਤਿਗੁਰੂ ਉਦੈ ਸਿੰਘ ਜੀ ਨੂੰ। ਸੰਤ ਜੀ ਵਾਲੇ ਦਫ਼ਤਰ ਵਿਚ ਇਕ ਕੁਰਸੀ ਉੱਤੇ ਆਸਣ ਵਿਛਾ ਕੇ ਰੱਖਿਆ ਹੋਇਆ ਸੀ ਤਾਂਕਿ ਜਦੋਂ ਵੀ ਕੋਈ ਵਿਸ਼ੇਸ਼ ਵਿਅਕਤੀ ਮਿਲਣ ਵਾਸਤੇ ਆਵੇ ਅਤੇ ਸਤਿਗੁਰੂ ਜੀ ਨੇ ਆ ਕੇ ਬੈਠਣਾ ਹੋਵੇ ਤਾਂ ਉਹ ਕੁਰਸੀ ਤੇ ਉਹੀ ਬੈਠਣ, ਬਾਕੀਆਂ ਵਾਸਤੇ ਵੀ ਇਹ ਸੰਕੇਤ ਹੋਵੇ ਕਿ ਇਹ ਕੁਰਸੀ ਸਤਿਗੁਰੂ ਜੀ ਲਈ ਹੈ। ਸਤਿਗੁਰੂ ਜੀ ਦੇ ਦਰਸ਼ਨ ਕਰਨ ਆਉਣ ਵਾਲਿਆਂ ਵਿਚ ਇਲਾਕਾ ਸ੍ਰੀ ਜੀਵਨ ਨਗਰ ਦੀ ਸੰਗਤ ਵੀ ਸੀ। ਵੱਖ ਵੱਖ ਪਾਰਟੀਆਂ ਦੇ ਨੁਮਾਇੰਦੇ ਸਨ। ਨਿਜੀ ਤੌਰ ਤੇ ਸਾਂਝਾ ਰਖਣ ਵਾਲੇ ਸਨ ਜਦੋਂ ਸ. ਬੂਟਾ ਸਿੰਘ ਜੀ ਆਪ ਜੀ ਨੂੰ ਮਿਲ ਕੇ ਗਏ ਤਾਂ

ਰੋਜ਼ਾਨਾ ਅਜੀਤ ਅਖ਼ਬਾਰ ਨੇ ਇਹ ਸੁਰਖੀ ਲਾਈ,

**"ਸਤਿਗੁਰੂ ਜਗਜੀਤ ਸਿੰਘ ਜੀ ਦਾ ਵਿਛੋੜਾ ਸੁਮਚੇ ਦੇਸ਼ ਲਈ ਅਸਹਿ" -ਬੂਟਾ ਸਿੰਘ**

ਸਮਰਾਲਾ, ਕੁਹਾੜਾ - 17 ਦਸੰਬਰ - ਸਤਿਗੁਰੂ ਜਗਜੀਤ ਸਿੰਘ ਦੇ ਪ੍ਰਲੋਕ ਗਵਨ ਕਰ ਜਾਣ ਤੇ ਅਫਸੋਸ ਪ੍ਰਗਟ ਕਰਨ ਲਈ ਸਾਬਕਾ ਕੇਂਦਰੀ ਗ੍ਰਹਿ



ਮੰਤਰੀ ਸ. ਬੂਟਾ ਸਿੰਘ ਸਮੇਤ ਅਨੇਕਾਂ ਰਾਜਨੀਤਕ ਤੇ ਧਾਰਮਿਕ ਆਗੂ ਸ੍ਰੀ ਭੈਣੀ ਸਾਹਿਬ ਦਰਬਾਰ ਪੁਜੇ। ਇਸ ਮੌਕੇ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਧਰਮ ਪਤਨੀ ਮਾਤਾ ਚੰਦ ਕੌਰ ਅਤੇ ਸਤਿਗੁਰੂ ਉਦੈ ਸਿੰਘ ਨਾਲ ਦੁੱਖ ਦਾ ਪ੍ਰਗਟਾਵਾ ਕਰਦਿਆਂ ਸ. ਬੂਟਾ ਸਿੰਘ ਨੇ ਕਿਹਾ ਕਿ ਸਤਿਗੁਰੂ ਜਗਜੀਤ ਸਿੰਘ ਜੀ ਦਾ ਵਿਛੋੜਾ ਸਮੁਚੇ ਦੇਸ ਲਈ ਅਸਹਿ ਹੈ। ਭਾਰਤੀ ਕਿਸਾਨ ਯੂਨੀਅਨ ਦੇ ਕੌਮੀ ਪ੍ਰਧਾਨ ਸ. ਬਲਬੀਰ ਸਿੰਘ ਰਾਜੇਵਾਲ, ਗੁਰਦਾਸਪੁਰ ਤੋਂ ਕਾਂਗਰਸ ਦੇ ਲੋਕ ਸਭਾ ਮੈਂਬਰ ਸ. ਪ੍ਰਤਾਪ ਸਿੰਘ ਬਾਜਵਾ, ਸਾਬਕਾ ਮੰਤਰੀ ਈਸ਼ਰ ਸਿੰਘ ਮੇਹਰਬਾਨ, ਸਾਬਕਾ ਮੰਤਰੀ ਜੋਗਿੰਦਰ ਸਿੰਘ, ਬਾਬਾ ਸ਼ਮਸ਼ੇਰ ਸਿੰਘ ਜਗੇੜਾ, ਹਰਵੀਰ ਸਿੰਘ ਇਯਾਲੀ, ਕ੍ਰਿਸ਼ਨ ਕੁਮਾਰ ਬਾਵਾ ਵੀ ਸ੍ਰੀ ਭੈਣੀ ਸਾਹਿਬ ਵਿਖੇ ਨਾਮਧਾਰੀ ਦਰਬਾਰ ਨਾਲ ਦੁੱਖ ਸਾਂਝਾ ਕਰਨ ਲਈ ਪੁਜੇ।

ਸਤਿਗੁਰੂ ਉਦੈ ਸਿੰਘ ਜੀ ਦੇ ਗੁਰਗੱਦੀ ਤੇ ਸੁਭਾਏ ਮਾਨ ਹੋਣ ਬਾਰੇ ਸਤਿਜੁਗ ਸਪਤਾਹਿਕ ਨੇ ਸੰਪਾਦਕੀ ਲਿਖਿਆ, **"ਉਦੈ ਭਾਨੁ ਜਬ ਚੀਨਾ।"** ਇਸ ਸੰਪਾਦਕੀ ਨੂੰ ਅਸੀਂ ਇਹਨਾਂ ਸਫ਼ਿਆਂ ਵਿਚ ਦੁਬਾਰਾ ਪਾਠਕਾਂ ਦੇ ਸਾਮ੍ਹਣੇ ਪੇਸ਼ ਕਰ ਰਹੇ ਹਾਂ।

**ਉਦੈ ਭਾਨੁ ਜਬ ਚੀਨਾ-**

13 ਦਸੰਬਰ 2012 ਨੂੰ ਨਾਮਧਾਰੀ ਪੰਥ ਦੀ ਲਹਿ-ਲਹਾਂਦੀ ਫਸਲ ਉਤੇ ਬਿਜਲੀ ਡਿਗ ਪਈ। ਬਿਜਲੀ ਦੀਆਂ ਚਮਕਾਂ ਨੇ ਹੀ ਕਈ ਵਾਰੀ ਨਾਮਧਾਰੀਆਂ ਦੇ ਦਿਲ ਨੂੰ ਦਹਿਲਾ ਦਿਤਾ ਸੀ ਪਰ ਫੇਰ ਆਸ ਦੀ ਕਿਰਨ ਜਾਗ ਪੈਂਦੀ ਸੀ। ਉਂਜ ਸਾਰੇ ਨਾਮਧਾਰੀਆਂ ਨੂੰ ਇਹ ਭਰੋਸਾ ਸੀ, ਆਪਣੇ ਸਤਿਗੁਰੂ ਸੱਚੇ ਪਾਤਸ਼ਾਹ, ਰਹਿਨੁਮਾ, ਗ਼ਰੀਬ ਨਿਵਾਜ਼ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਉਤੇ, ਜੋ ਉਹਨਾਂ ਦੀ ਬੇੜੀ ਮੰਝਧਾਰ ਵਿਚ ਛਡ ਕੇ ਨਹੀਂ ਜਾਣਗੇ ਪਰ ਭਾਣਾ ਵਰਤ ਗਿਆ, 13 ਤਾਰੀਕ ਨੂੰ ਸ਼ਾਮ ਨੂੰ 6 ਵੱਜ ਕੇ 28 ਮਿੰਟ ਤੇ ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਲੁਧਿਆਣਾ (ਪੰਜਾਬ) ਵਿਚ ਚੁੱਪ ਵਰਤ ਗਈ। ਘਟਦੇ-ਘਟਦੇ, ਘਟਦੇ-ਘਟਦੇ ਸਵਾਸ ਸਤਿਗੁਰੂ ਨੇ ਸਮੇਟ ਲਏ ਅਤੇ **"ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨ"**, ਨੂੰ ਸਾਮ੍ਹਣੇ ਲੈ ਆਂਦਾ। ਆਪ ਜੀ ਦੇ ਕੋਲ ਖੜ੍ਹੇ ਆਪ ਜੀ ਦੇ ਮਹਿਲ ਸ੍ਰੀ ਮਾਤਾ ਚੰਦ ਕੌਰ ਜੀ, ਆਪ ਜੀ ਦੇ ਭਤੀਜੇ ਸ੍ਰੀ ਉਦੈ ਸਿੰਘ ਜੀ, ਆਪ ਜੀ ਦੇ ਦਮਾਦ ਸੰਤ ਜਗਤਾਰ ਸਿੰਘ, ਕਾਕਾ ਜੈ ਸਿੰਘ ਜੀ, ਸ. ਹਰਵਿੰਦਰ ਸਿੰਘ ਹੰਸਪਾਲ ਅਤੇ ਹੋਰ ਸਾਰੇ ਸਿਖ ਸੇਵਕ ਸਿਰ ਝੁਕਾਈ ਮੋਨ ਖੜੇ ਇਸ ਵਰਤੇ ਭਾਣੇ ਨੂੰ ਵੇਖਦੇ ਰਹੇ ਪਰ ਕੋਈ ਕੀ ਕਰ ਸਕਦਾ ਸੀ ਕਿਉਂਕਿ "ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥"

ਸਾਨੂੰ ਪਤਾ ਹੀ ਹੈ ਕਿ ਬਿਜਲੀ ਜਿਥੇ ਵੀ ਡਿਗਦੀ ਹੈ ਬੜੀ ਮਾਰ ਕਰਦੀ ਹੈ, ਫ਼ਸਲਾਂ ਪੱਕੀਆਂ ਹੋਣ ਜਾਂ ਪੱਕਣ ਵਾਲੀਆਂ, ਰੁੱਖ ਖੜੇ ਹੋਣ, ਕੋਠੇ ਉਸਰੇ ਹੋਣ ਸਭ ਵਿਚ ਕੜ-ਕੜ ਕਰਦੀ ਬਿਜਲੀ ਦੀ ਦਹਿਸ਼ਤ ਹੀ ਬੜੀ ਹੁੰਦੀ ਹੈ ਪਰ ਜਦੋਂ ਡਿਗਦੀ ਹੈ ਉਦੋਂ ਤਾਂ ਤਬਾਹੀ ਦਾ ਮੰਜ਼ਰ ਹੀ ਨਜ਼ਰ ਆਉਂਦਾ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਨਾਲ ਸਮੂਚਾ ਨਾਮਧਾਰੀ ਪੰਥ ਦਹਿਲ ਗਿਆ। ਕੋਈ ਏਸ਼ੀਆ ਵਿਚ ਬੈਠਾ ਸੀ, ਅਫ਼ਰੀਕਾ ਵਿਚ ਬੈਠਾ ਸੀ, ਆਸਟ੍ਰੇਲੀਆ ਵਿਚ ਬੈਠਾ ਸੀ, ਯੂਰੋਪ ਵਿਚ ਬੈਠਾ ਸੀ ਜਾਂ ਉਤਰੀ ਅਮਰੀਕਾ ਮਹਾਂਦੀਪ ਵਿਚ ਸਭ ਦੇ ਦਿਲਾਂ ਦੇ ਵਿਚ ਟਿਮਟਿਮਾਉਂਦੇ ਦੀਪਕ ਦਾ ਚਾਨਣ ਵਧ ਨਹੀਂ ਸੀ ਰਿਹਾ। ਸਭ ਦੇ ਦਿਲਾਂ ਨੂੰ ਰੁੱਗ ਭਰਿਆ ਗਿਆ ਸੀ।

ਇਹ ਹੁੰਦਾ ਵੀ ਕਿਉਂ ਨਾ? ਕਿਵੇਂ ਨਾ ਹੁੰਦਾ? 53 ਸਾਲ 3 ਮਹੀਨੇ 21 ਦਿਨ ਦਾ ਸਮਾਂ ਇਕ ਪੂਰਾ ਜੀਵਨ ਜਿੱਡਾ ਸਮਾਂ ਹੁੰਦਾ ਹੈ। ਇਸ ਸਮੇਂ ਵਿਚ ਹੀ ਜੀਵ ਬਚਪਨ, ਜਵਾਨੀ ਨੂੰ ਪਾਰ ਕਰਕੇ ਬੁਢਾਪੇ ਵਲ ਜਾਣ ਲਗਦਾ ਹੈ। ਸਤਿਗੁਰੂ ਨੇ ਤਾਂ ਮਨੁੱਖੀ ਮਨ ਦੇ ਬਚਪਨ ਨੂੰ ਵੀ ਆਸਰਾ ਦਿਤਾ ਹੁੰਦਾ ਹੈ, ਜਵਾਨੀ ਸਮੇਂ ਭਟਕਣ ਤੋਂ ਰੋਕਿਆ ਹੁੰਦਾ ਹੈ ਅਤੇ ਬੁਢਾਪੇ ਸਮੇਂ ਉਸ ਦੀ ਡੰਗੋਰੀ ਫੜੀ ਹੁੰਦੀ ਹੈ, ਫਿਰ ਕੌਣ ਠੱਲ੍ਹੇ ਸਿੱਖਾਂ ਅੰਦਰ ਉਠੇ ਵੈਰਾਗ ਨੂੰ, ਕੌਣ ਸਤਿਗੁਰੂ ਜਗਜੀਤ ਸਿੰਘ



ਜੀ ਦੀ ਸ਼ੇਰਾਂ ਵਰਗੀ ਤਕਣੀ ਨੂੰ ਭੁੱਲੇ, ਕੌਣ ਆਪ ਜੀ ਦੀਆਂ ਮਿੱਠੀਆਂ ਮੁਸਕਾਨਾਂ ਨੂੰ ਭੁੱਲੇ, ਕੌਣ ਮਸਤਕ ਧਰੇ ਹੱਥ ਨੂੰ ਯਾਦ ਰੱਖਣੋ ਵਾਂਝਾ ਰਹੇ। ਬਸ! ਹੰਝੂ ਵਹਿੰਦੇ ਰਹੇ, ਜ਼ਬਾਨ ਰੁਕੀ ਰਹੀ, ਸਿਸਕੀਆਂ ਭਰਦੇ ਰਹੇ ਤੇ ਮਨ ਚੋਂ ਇਹ ਆਵਾਜ਼ ਆਉਂਦੀ ਰਹੀ, "ਸੱਚੇ ਪਾਤਸ਼ਾਹ! ਇਸ ਵਿਛੋੜੇ ਨੂੰ ਅਸੀਂ ਕਿਵੇਂ ਸਹਾਰਾਂਗੇ, ਕਿਵੇਂ ਆਪਣੇ ਆਪ ਨੂੰ ਅਤੇ ਆਪ ਜੀ ਤੋਂ ਵੱਖ ਹੋਣ ਦੇ ਸਮੇਂ ਨੂੰ ਪ੍ਰਵਾਨ ਕਰ ਸਕਾਂਗੇ! ਸਾਡੀ ਰੂਹ ਦੀ ਖ਼ੁਰਾਕ ਜਿਹੜੀ ਆਪ ਜੀ ਰਾਹੀਂ ਮਿਲਦੀ ਸੀ ਆਪ ਜੀ ਦੇ ਪਵਿੱਤਰ ਉਦੇਸ਼ਾਂ ਰਾਹੀਂ, ਆਪ ਜੀ ਦੇ ਅਧਿਆਤਮਕ ਸੱਚੇ ਸੁੱਚੇ ਪਵਿੱਤਰ ਮਰਯਾਦਾ ਵਿਚ ਬੱਧੇ ਜੀਵਨ ਰਾਹੀਂ, ਆਪ ਜੀ ਅੰਦਰ ਲੁਕਾਈ ਦੇ ਭਲੇ ਲਈ ਭਾਵਨਾ ਰਾਹੀਂ ਉਸ ਨੂੰ ਕਿਵੇਂ ਲੈ ਕੇ ਤੁਰਾਂਗੇ, ਕਿਵੇਂ ਸਮਝਾਂਗੇ! ਇਸੇ ਤਰ੍ਹਾਂ ਦੀ ਭਾਵਨਾ ਹੀ ਮਨ ਵਿਚ ਵਸਾਉਂਦਿਆਂ ਹੋਇਆਂ ਪੰਜਾਬ ਦੇ ਮੁੱਖ ਮੰਤਰੀ **ਪ੍ਰਕਾਸ਼ ਸਿੰਘ ਬਾਦਲ** ਨੇ ਇਹ ਸ਼ਬਦ ਕਹੇ,

"ਬਹੁਤ ਦੁੱਖ ਹੈ, ਬਹੁਤ ਅਫਸੋਸ ਹੈ। ਆਪ ਜੀ ਦੇ ਜਾਣ ਦਾ ਦੁਖ ਅਸਹਿ ਹੈ, ਅਕਹਿ ਹੈ, ਮੈਂ ਬਿਆਨ ਨਹੀਂ ਕਰ ਸਕਦਾ। ਆਪ ਜੀ ਦੇ ਜਾਣ ਦਾ ਸਮੁੱਚੀ ਮਨੁੱਖਤਾ ਨੂੰ ਬਹੁਤ ਵਡਾ ਘਾਟਾ ਹੈ।" ਤੇ ਨਾਲ ਹੀ ਨਾਮਧਾਰੀ ਇਤਿਹਾਸ ਦੇ ਵਰਕੇ ਫੋਲ ਕੇ ਉਸਦੀ ਸ਼ਾਨ ਬਾਰੇ ਦੱਸਿਆ।

ਭਾਰਤ ਦੇ ਪ੍ਰਧਾਨ ਮੰਤਰੀ ਦਾ ਸ਼ੋਕ ਸੰਦੇਸ਼ ਵੀ ਕਲਮ ਨਾਲ ਲਿਖਿਆ ਹੋਇਆ ਨਹੀਂ ਸੀ ਲਗਦਾ, ਹਿਰਦੇ ਦੀ ਵੇਦਨਾ ਪ੍ਰਗਟ ਕਰ ਰਿਹਾ ਸੀ। ਧਾਰਮਿਕ, ਰਾਜਨੀਤਕ ਸਭ ਆਗੂ, ਜਦੋਂ ਵੀ ਗੱਲ ਕਰਦੇ ਉਦਾਸ ਉਦਾਸ, ਚਿਹਰੇ ਉਤਰੇ ਹੋਏ। ਸਾਰੇ ਪੰਜਾਬ ਨੇ 14 ਦਸੰਬਰ 2012 ਨੂੰ ਗ਼ਮਗ਼ੀਨ ਹੋਇਆਂ ਆਪਣੇ ਸਕੂਲ, ਕਾਲਜ, ਸਰਕਾਰੀ ਦਫਤਰ ਬੰਦ ਰਖੇ। ਬੱਸ ਹਨੇਰਾ ਜਿਹਾ ਪਸਰ ਗਿਆ।

ਧਰਤੀ ਦਾ ਇਕ ਹਿੱਸਾ ਹੈ ਜਿਥੇ ਕੁਝ ਸਮੇਂ ਵਾਸਤੇ ਰਾਤ ਨੂੰ ਘੁਪ ਹਨੇਰਾ ਨਹੀਂ ਹੁੰਦਾ। ਨਾਰਵੇ, ਕਨੇਡਾ, ਅਲਾਸਕਾ (ਯੂ. ਐਸ. ਏ.), ਰੂਸ ਤੇ ਉਸ ਹਿੱਸੇ ਵਿਚ ਸਿਖਰ ਦੁਪਹਿਰ ਤੋਂ ਬਾਅਦ ਸੂਰਜ ਘਟਦਾ ਘਟਦਾ, ਘਟਦਾ ਜਾਂਦਾ ਹੈ ਪਰ ਡੁਬਦਾ ਨਹੀਂ। ਬਹੁਤ ਘਟ ਰੋਸ਼ਨੀ ਤੋਂ ਬਾਅਦ ਵਧਦਾ ਵਧਦਾ, ਵਧਦਾ ਜਾਂਦਾ ਹੈ। ਇਹ ਕੁਝ ਦਿਨ ਹੀ ਹੁੰਦਾ ਹੈ। ਇਥੇ ਵੀ ਸਤਿਗੁਰੂ ਸੂਰਜ ਸਤਿਗੁਰੂ ਜਗਜੀਤ ਸਿੰਘ ਦੇ ਦੇਹ ਦਾ ਓਹਲਾ ਕਰਨ ਨਾਲ ਇਸ ਜੋਤ ਅੰਦਰਲਾ ਪ੍ਰਕਾਸ਼ ਘਟਦਾ ਘਟਦਾ ਘਟ ਗਿਆ ਪਰ ਜਦੋਂ 14 ਦਸੰਬਰ 2012 ਨੂੰ ਆਪ ਜੀ ਦੇ ਪੰਜ ਭੂਤਕ ਸਰੀਰ ਦੇ ਸਸਕਾਰ ਸਮੇਂ ਇਹ ਐਲਾਨ ਕੀਤਾ ਗਿਆ ਕਿ ਨਾਮਧਾਰੀ ਪੰਥ ਦੇ ਪ੍ਰਬੰਧਕ ਸ੍ਰੀ ਉਦੈ ਸਿੰਘ ਜੀ ਹੋਣਗੇ ਤਾਂ ਇੰਜ ਲਗਾ ਉਹ ਸੂਰਜ ਫਿਰ ਆਪਣੀ ਰੋਸ਼ਨੀ ਵਧਾਉਣ ਲਗਾ ਹੈ।

ਸ੍ਰੀ ਭੈਣੀ ਸਾਹਿਬ ਉਸ ਸਮੇਂ 1 ਲੱਖ ਤੋਂ ਵਧ ਦੀ ਗਿਣਤੀ ਵਿਚ ਸਾਧ ਸੰਗਤ ਹਾਜ਼ਰ ਸੀ। ਪ੍ਰਬੰਧਕਾਂ ਦੇ ਵਾਰ ਵਾਰ ਕਹਿਣ ਦੇ ਬਾਵਜੂਦ ਪਹਿਲਾਂ ਅਵਾਜ਼ਾਂ ਬਿਲਕੁਲ ਬੰਦ ਨਹੀਂ ਸਨ ਹੋ ਰਹੀਆਂ। ਪਰ ਜਦੋਂ ਇਹ ਐਲਾਨ ਕੀਤਾ ਗਿਆ ਤਾਂ ਬਿਲਕੁਲ ਸ਼ਾਂਤੀ ਸੀ, ਕੋਈ ਅਵਾਜ਼ ਨਹੀਂ ਸੀ। ਇਸ ਤਰ੍ਹਾਂ ਦੀ ਚੁਪ ਨਾਮਧਾਰੀ ਸਿੰਘਾਂ ਦੇ ਭਜਨ ਕਰਨ ਸਮੇਂ ਹੁੰਦੀ ਹੈ। ਇੰਜ ਮਹਿਸੂਸ ਕੀਤਾ ਜਾਣ ਲਗਾ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਜੋਤ ਸ੍ਰੀ ਉਦੈ ਸਿੰਘ ਜੀ ਵਿਚ ਪ੍ਰਵੇਸ਼ ਕਰ ਗਈ ਹੈ। ਇਸ ਦਾ ਹੀ ਪ੍ਰਕਾਸ਼ ਵਧਣਾ ਹੈ। ਲੋਕਾਂ ਨੂੰ ਗਿਆਨ ਹੋ ਰਿਹਾ ਸੀ ਉਸ ਤੋਂ ਪਹਿਲੇ ਭਾਵੇਂ ਦੁਚਿਤੀ ਹੋਵੇ, ਭਾਵੇਂ ਭਰਮ ਭੁਲੇਖਾ ਹੋਵੇ, ਭਾਵੇਂ ਮਨ ਵਿਚ ਮਾਇਆ ਦਾ ਝਖੜ ਝੁਲਿਆ ਹੋਵੇ ਪਰ ਇਹ ਕਹਿਣ ਨਾਲ ਭਰਮ ਭੁਲੇਖੇ ਦੂਰ ਹੋ ਗਏ। ਕਬੀਰ ਜੀ ਦਾ ਕਥਨ ਹੈ,

**ਦੇਖੌ ਭਾਈ ਗ੍ਯਾਨ ਕੀ ਆਈ ਆਂਧੀ।।**
**ਸਭੈ ਉਡਾਨੀ ਭ੍ਰਮ ਕੀ ਟਾਟੀ**
**ਰਹੈ ਨ ਮਾਇਆ ਬਾਂਧੀ।।**

ਅਤੇ ਜਦੋਂ ਭਰਮ ਭੁਲੇਖਿਆਂ ਦੇ ਝਖੜ ਉਡ ਗਏ ਤਾਂ ਦੁਚਿਤੇ ਮਨ ਦੀਆਂ ਥੰਮੀਆਂ ਵੀ ਡਿਗ ਪਈਆਂ।

**ਦੁਚਿਤੇ ਕੀ ਦੁਇ ਥੂਨਿ ਗਿਰਾਨੀ**
**ਮੋਹ ਬਲੇਡਾ ਟੂਟਾ।।**



**ਤਿਸਨਾ ਛਾਨਿ**
**ਪਰੀ ਧਰ ਊਪਰਿ**
**ਦੁਰਮਤਿ ਭਾਂਡਾ ਫੂਟਾ।।**

ਖੋਟੀ ਮਤ ਵਾਲਿਆਂ ਦਾ ਭਾਂਡਾ ਜੋ ਦੁਚਿਤੇਪਨ ਦੀ ਛਪਰੀ ਹੇਠਾਂ ਪਿਆ ਸੀ ਉਹ ਵੀ ਟੁੱਟ ਗਿਆ।

ਜਦੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਗੁਰਗੱਦੀ ਉਤੇ ਸੁਭਾਇਮਾਨ ਹੋਏ ਸਨ (22 ਅਗਸਤ 1959) ਉਦੋਂ ਕਾਕਾ ਉਦੈ ਸਿੰਘ ਸਾਲ ਕੁ ਦੇ ਹੀ ਸਨ। (ਪਿਤਾ ਮਹਾਰਾਜ ਬੀਰ ਸਿੰਘ, ਮਾਤਾ ਬੇਬੇ ਦਲੀਪ ਕੌਰ ਜਨਮ 16 ਅਗਸਤ 1958) ਇਸ ਕਰਕੇ ਇਹਨਾਂ ਨੂੰ ਆਪ ਜੀ ਨੇ ਖਿਡਾਇਆ ਵੀ ਅਤੇ ਜਦੋਂ 4 ਕੁ ਸਾਲ ਦੀ ਉਮਰ ਵਿਚ ਚੇਚਕ ਦੀ ਤਕਲੀਫ ਹੋ ਗਈ ਤਾਂ ਖ਼ਾਸ ਕਿਰਪਾ ਕਰਕੇ ਨਿਵਾਲ ਹੋਇਆਂ ਨੂੰ ਆਪਣੀ ਰਾਮਕਾਰ ਨਾਲ ਕਾਇਮ ਕੀਤਾ। ਅਜੇ 20 ਕੁ ਸਾਲ ਦੇ ਨਹੀਂ ਸਨ ਹੋਏ ਕਿ ਆਪ ਜੀ ਨੂੰ ਦਿਲਰੁਬਾ ਸਿਖਾਇਆ। 7 ਸਤੰਬਰ 1977 ਨੂੰ ਆਪ ਜੀ ਦਿਵਾਨ ਵਿਚ ਦਿਲਰੁਬਾ ਵਜਾਉਂਦੇ ਰਹੇ ਤੇ ਪ੍ਰੀਤਮ ਸਿੰਘ ਕਵੀ ਦੇ ਸ਼ਬਦਾਂ ਵਿਚ :

"ਸੰਗੀਤ ਸਿਖਾਉਂਦੇ ਛੋਟੇ ਬੱਚਿਆਂ ਤੋਂ ਉਸਤਾਦ ਹਰਭਜਨ ਸਿੰਘ ਦੀ ਅਗਵਾਈ ਹੇਠ (ਸਤਿਗੁਰੂ ਜੀ ਨੇ) ਗੁਰਬਾਣੀ ਦੇ ਸ਼ਬਦ ਸੁਣੇ। ਠਾਕੁਰ ਉਦੈ ਸਿੰਘ ਜੀ ਨੇ ਪਹਿਲੀ ਵਾਰ ਮੇਰੇ ਸੁਣਨ ਵਿਚ ਆਈ ਵੰਦਨਾਂ ਕੀਤੀ। ਉਹਨਾਂ ਸਤਿਗੁਰੂ ਜੀ ਦੀ ਆਗਿਆ ਦਾ ਪਾਲਣ ਕੀਤਾ। ਸਤਿਗੁਰੂ ਜੀ ਦੀ ਇਛਾ ਹੈ ਇਹਨਾਂ ਦਾ ਸੁਰ ਗਿਆਨ ਦਿਲਰੁਬਾ ਵਾਦਨ ਤੇ ਗਾਇਨ ਵੱਧ ਤੋਂ ਵੱਧ ਸੁਰੀਲਾ ਹੋਵੇ।" ਬੀਤੇ ਦੀਆਂ ਪੈੜਾਂ, ਭਾਗ 1, ਸਫਾ 90

ਹਾਕੀ ਬਾਰੇ ਕਵੀ ਜੀ ਦਾ ਲਿਖਿਆ ਹੈ : "ਠਾਕੁਰ ਉਦੈ ਸਿੰਘ (ਮਹਾਰਾਜਾ ਬੀਰ ਸਿੰਘ ਜੀ ਦੇ ਛੋਟੇ ਸਪੁੱਤਰ) ਅੱਜ ਹੀ ਆਏ ਹਨ ਇਹਨਾਂ ਦੀ ਸਰਦਾਰੀ ਹੇਠ ਹੀ ਟੀਮ ਤਿਆਰ ਹੋਈ ਹੈ। -ਬੀਤੇ ਦੀਆਂ ਪੈੜਾਂ ਭਾਗ ਪਹਿਲਾ 1, 2 ਨਵੰਬਰ 1977

ਅਤੇ ਫਿਰ ਜਿਸ ਤਰ੍ਹਾਂ ਦੀ ਸਤਿਗੁਰੂ ਜੀ ਨੇ ਕਿਰਪਾ ਕਰਨੀ ਸੀ ਉਸ ਤਰ੍ਹਾਂ ਹੀ ਨਾਮਧਾਰੀ ਸੀਡਜ਼, ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਅਤੇ ਹੋਰ ਜ਼ੁੰਮੇਵਾਰੀਆਂ ਆਪ ਜੀ ਨੂੰ ਸੌਂਪ ਕੇ ਆਪ ਜੀ ਨੂੰ ਅਧਿਆਤਮਕ ਸ਼ਕਤੀ ਵੀ ਬਖਸ਼ੀ ਜਿਸ ਕਰਕੇ ਆਪ ਜੀ ਸਤਿਗੁਰੂ ਜੀ ਦਾ ਹੁਕਮ ਮੰਨਣ ਵਿਚ ਹੀ ਸੁਖ ਅਨੁਭਵ ਕਰਦੇ ਰਹੇ। ਅੱਜ ਇਸ ਭਾਨ ਦੇ ਉਦੈ ਹੋਣ ਨਾਲ ਸਾਧ ਸੰਗਤ ਦੇ ਮਨਾਂ ਵਿਚ ਪ੍ਰਗਾਸ ਹੋ ਗਿਆ। ਇੰਜ ਲਗਾ ਜਿਵੇਂ ਹਨ੍ਹੇਰੀ ਪਿਛੋਂ- ਸਤਿਗੁਰੂ ਜੀ ਦੇ ਵਿਛੋੜੇ ਦੀ ਹਨ੍ਹੇਰੀ-ਅੰਮ੍ਰਿਤ ਰੂਪੀ ਜਲ ਬਰਸਿਆ ਹੋਵੇ ਜਿਸ ਨੇ ਕਿ ਉਸਦੇ ਮਨ ਦੇ ਅੰਦਰ ਸੁਖ ਦੀ ਅਨੁਭੂਤੀ ਦੇਣੀ ਸ਼ੁਰੂ ਕਰ ਦਿੱਤੀ ਹੋਵੇ।

**ਆਂਧੀ ਪਾਛੇ ਜੋ ਜਲੁ ਬਰਖੈ**
**ਤਿਹਿ ਤੇਰਾ ਜਨੁ ਭੀਨਾਂ।।**
**ਕਹਿ ਕਬੀਰ ਮਨਿ ਭਇਆ ਪ੍ਰਗਾਸਾ**
**ਉਦੈ ਭਾਨੁ ਜਬ ਚੀਨਾ।।**

ਉਦੈ ਹੋਏ ਭਾਨ ਸਤਿਗੁਰੂ ਉਦੈ ਸਿੰਘ ਜੀ ਨੇ 16 ਤਾਰੀਕ 2012 ਨੂੰ ਗੁਰਗੱਦੀ ਉਤੇ ਸੁਭਾਏਮਾਨ ਹੋ ਕੇ ਜਦੋਂ ਸਾਧ ਸੰਗਤ ਨੂੰ ਦਰਸ਼ਨ ਦਿਦਾਰੇ ਦਿਤੇ ਤਾਂ ਸਾਧ ਸੰਗਤ ਦੀ ਖ਼ੁਸ਼ੀ ਦਾ ਕੋਈ ਟਿਕਾਣਾ ਨਹੀਂ ਸੀ। ਜੈਕਾਰਿਆਂ ਨੇ ਹਰੀ ਮੰਦਰ ਤੋਂ ਬਾਹਰ ਦਾ ਵਾਤਾਵਰਨ ਵੀ ਗੁੰਜਾ ਦਿਤਾ ਅਤੇ ਆਪ ਜੀ ਨੂੰ ਨਤਮਸਤਕ ਹੋ ਕੇ ਆਪ ਜੀ ਦੇ ਸ਼ਰਧਾਵਾਨਾ ਸਿੱਖਾਂ ਸੇਵਕਾਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਿਆਰਿਆਂ ਨੇ ਉਹਨਾਂ ਦੀ ਜੋਤ ਨੂੰ ਇਹਨਾਂ ਅੰਦਰ ਸੁਭਾਏਮਾਨ ਹੋਣ ਕਾਰਨ ਆਪਣਾ ਭਵਿਖ ਰੁਸ਼ਨਾਉਂਦਾ ਹੋਇਆ ਮਹਿਸੂਸ ਕੀਤਾ।

**18 ਦਸੰਬਰ** – ਟ੍ਰਿਬਿਊਨ ਦੀ ਇਕ ਖ਼ਬਰ ਦਾ ਸਿਰਲੇਖ ਸੀ –

**"ਗੁਰਗੱਦੀ ਸੰਭਾਲਣ ਮਗਰੋਂ ਸਤਿਗੁਰੂ ਉਦੈ ਸਿੰਘ ਨੇ ਨਾਮ ਸਿਮਰਨ ਕਰਵਾਇਆ।"**

ਅਜੀਤ ਨੇ ਆਪਣੀ ਖ਼ਬਰ ਵਿਚ

**"ਨਾਮਧਾਰੀ ਸੰਪਰਦਾ ਦੇ ਮੁਖੀ ਨੇ ਸਜਾਇਆ ਪਹਿਲਾ ਦਿਵਾਨ।"**

ਰੋਜ਼ਾਨਾ ਸਪੋਕਸਮੈਨ ਨੇ 19 ਦਸੰਬਰ ਦੇ ਅਖ਼ਬਾਰ ਵਿਚ ਹੈਡਿੰਗ ਲਾਇਆ



**"ਕਈ ਆਗੂ ਪੁੱਜੇ ਨਾਮਧਾਰੀਆਂ ਦੇ ਦਰਬਾਰ ਵਿਚ"** ਅਤੇ ਪੂਰੀ ਖ਼ਬਰ ਦਿੱਤੀ।

ਲੁਧਿਆਣਾ ਤੋਂ ਨਿਕਲਣ ਵਾਲੇ 15 ਰੋਜ਼ਾ ਅਖਬਾਰ **The Egalitarian** ਦੇ ਦਸੰਬਰ 16 ਤੋਂ 31 ਤਕ ਦੇ ਅੰਕ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਹੈਡਿੰਗ ਲਾ ਕੇ ਲੇਖ ਲਿਖਿਆ

**An apostlel of Peace and spirituality departs**

ਅਤੇ ਬੜਾ ਭਾਵਪੂਰਤ ਲੇਖ ਲਿਖਿਆ।

ਇਹਨਾਂ ਦਿਨਾਂ ਵਿਚ ਇਕ ਪਾਸੇ ਸਤਿਗੁਰੂ ਜੀ ਅਤੇ ਮਾਤਾ ਜੀ ਨਾਲ ਆਪਣੇ ਮਨਾਂ ਦਾ ਭਾਰ ਸਾਂਝਾ ਕਰਨ ਲਈ ਸਤਿਗੁਰੂ ਜਗਜੀਤ ਸਿੰਘ ਜੀ ਦੇ ਸ਼ਰਧਾਵਾਨ ਪਿਆਰੇ ਸਿੱਖ ਅਤੇ ਦੇਸ ਦੇ ਆਗੂ ਪਹੁੰਚ ਰਹੇ ਸਨ ਦੂਜੇ ਪਾਸੇ ਨਾਲ ਹੀ ਤਿਆਰੀ ਚਲ ਰਹੀ ਸੀ 23 ਦਸੰਬਰ ਨੂੰ ਹੋਣ ਵਾਲੇ ਵਿਸ਼ਾਲ ਸਮਾਗਮ ਦੀ। ਜਿਥੇ 14 ਦਸੰਬਰ ਨੂੰ ਹੀ ਸਤਿਗੁਰੂ ਜੀ ਦੇ ਸ਼ਰਧਾਵਾਨਾਂ ਦੀ ਗਿਣਤੀ 1 ਲੱਖ ਤੋਂ ਵੱਧ ਮੰਨੀ ਗਈ ਸੀ ਉਥੇ ਇਹ ਵੀ ਸਹਿਜ ਹੀ ਸੀ ਕਿ 23 ਤਾਰੀਕ ਨੂੰ ਸੰਗਤ ਬੇਹਿਸਾਬ ਪਹੁੰਚੇਗੀ। ਉਸ ਸੰਗਤ ਵਿਚ ਕੇਵਲ ਉੱਜਲੇ ਸਫੈਦ ਬਸਤਰ ਧਾਰਨ ਵਾਲੇ ਸਾਬਤ ਸੂਰਤ ਨਾਮਧਾਰੀ ਸਿੱਖ ਹੀ ਨਹੀਂ ਹੋਣਗੇ ਸਗੋਂ ਦੂਜੇ ਧਰਮਾਂ ਵਿਚਾਰਧਾਰਾਵਾਂ ਦੇ ਲੋਕ ਵੀ ਹੋਣਗੇ। ਸਿੱਖਾਂ ਵਿਚ ਕੋਈ ਨੀਲੇ ਬਸਤਰਾਂ ਵਾਲੇ ਕੋਈ ਕਾਲੇ ਬਸਤਰਾਂ ਵਾਲੇ, ਕੋਈ ਪੀਲੇ ਬਸਤਰਾਂ ਵਾਲੇ ਜਾਂ ਕੋਈ ਹੋਰ ਬਸਤਰਾਂ ਵਾਲੇ ਵਿਅਕਤੀ ਵੀ ਹੋ ਸਕਦੇ ਹਨ। ਸਿੱਖਾਂ ਤੋਂ ਇਲਾਵਾ ਭਗਵੇ ਬਸਤਰਾਂ ਵਾਲੇ ਸੰਤ ਸਮਾਜ ਦੇ ਸਾਧੂ ਸੰਤ ਮਹਾਤਮਾ ਵੀ ਹੋ ਸਕਦੇ ਹਨ। ਕੋਈ ਇਸਾਈ ਅਤੇ ਮੁਸਲਮਾਨ ਧਰਮ ਦੇ ਪੈਰੋਕਾਰ ਹੋਣ ਦੀ ਸੰਭਾਵਨਾ ਹੈ ਅਤੇ ਹਿੰਦੂ ਜਿਨਾਂ ਵਿਚ ਸਨਾਤਮ ਧਰਮੀ, ਜੈਨੀ, ਬੋਧੀ ਆਉਂਦੇ ਹਨ ਉਹਨਾਂ ਦੇ ਆਉਣ ਦੀ ਸੰਭਾਵਨਾ ਹੈ। ਸਾਧੂ ਸੰਤਾਂ ਵਾਸਤੇ ਤਾਂ ਇਕ ਵਖਰੀ ਤਰ੍ਹਾਂ ਦਾ ਵਾਤਾਵਰਨ ਚਾਹੀਦਾ ਹੁੰਦਾ ਹੈ ਪਰ ਰਾਜਨੀਤਕਾਂ ਵਾਸਤੇ ਅਤੇ ਹੋਰ ਆਗੂਆਂ ਵਾਸਤੇ ਵਖਰੇ ਤਰ੍ਹਾਂ ਦਾ। ਉਹਨਾਂ ਵਾਸਤੇ ਸੁਰੱਖਿਆ ਦਾ ਪ੍ਰਬੰਧ ਵੀ ਕਰਨ ਦੀ ਲੋੜ ਹੁੰਦੀ ਹੈ। ਜਿਹੜੀ ਗੱਲ ਸੁਣਨ ਵਿਚ ਆਈ ਕਿ ਹੋ ਸਕਦਾ ਹੈ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਜੀ ਵੀ ਪਹੁੰਚਣ, ਜੇ ਰੁਝੇਵੇਂ ਕਾਰਨ ਉਹ ਨਾ ਪਹੁੰਚ ਸਕੇ ਤਾਂ ਉਹਨਾਂ ਦੀ ਪ੍ਰਤੀਨਿਧਤਾ ਕੋਈ ਕੇਂਦਰੀ ਮੰਤਰੀ ਜ਼ਰੂਰ ਕਰੇਗਾ ਹੋ ਸਕਦਾ ਹੈ ਗ੍ਰਹਿ ਮੰਤਰੀ ਸ਼੍ਰੀ ਸੁਸ਼ੀਲ ਕੁਮਾਰ ਸ਼ਿੰਦੇ ਹੀ ਆ ਜਾਣ। ਹੋਰ ਵੱਖ ਵੱਖ ਪ੍ਰਾਂਤਾਂ ਦੇ ਮੁੱਖ ਮੰਤਰੀ ਜਾਂ ਉਹਨਾਂ ਦੇ ਨੁਮਾਇੰਦੇ ਪਹੁੰਚ ਸਕਦੇ ਹਨ। ਇਸ ਤੋਂ ਇਲਾਵਾ ਵੱਖ ਵੱਖ ਪਾਰਟੀਆਂ ਦੇ, ਸਮਾਜਿਕ ਅਦਾਰਿਆਂ ਦੇ ਆਗੂ ਵੀ ਪਹੁੰਚਣਗੇ। ਕਿਉਂਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਭ ਨੂੰ ਆਪਣੇ ਪਿਆਰ ਕਲਾਵੇ ਵਿਚ ਲਿਆ ਹੋਇਆ ਸੀ। ਸਭ ਨੂੰ ਆਪਣਾ ਬਣਾਇਆ ਹੋਇਆ ਸੀ। ਉਸ ਲਈ ਤਾਂ :

**ਨਾ ਕੋ ਬੈਰੀ ਨਹਿ ਬਿਗਾਨਾ**
**ਸਗਲ ਸੰਗਿ ਹਮ ਕਉ ਬਨਿ ਆਈ॥**

ਦੀ ਸਥਿਤੀ ਸੀ। ਉਹਨਾਂ ਨੇ ਸਦਾ ਜਿਥੇ ਵੀ ਕਿਤੇ ਯਾਦ ਕੀਤਾ ਉਥੇ ਪਹੁੰਚਣ ਵਿਚ ਜਾਂ ਉਹਨਾਂ ਦੀ ਮਦਦ ਕਰਨ ਵਿਚ ਕਦੀ ਸਿਖਾਂ ਨੂੰ ਢਿੱਲ ਨਹੀਂ ਸੀ ਕਰਨ ਦਿੱਤੀ ਸੋ ਇਹ ਸਤਿਗੁਰੂ ਜਗਜੀਤ ਸਿੰਘ ਦਾ ਮਹਾਨ ਸ਼ਰਧਾਂਜਲੀ ਸਮਾਗਮ ਕੇਵਲ ਨਾਮਧਾਰੀਆਂ ਦਾ ਸਮਾਗਮ ਨਹੀਂ ਸੀ ਹੋਣਾ ਇਕ ਤਰ੍ਹਾਂ ਨਾਲ ਸਰਬਧਰਮ ਸੰਮੇਲਨ ਅਤੇ ਸਾਰੀਆਂ ਰਾਜਨੀਤਕ ਪਾਰਟੀਆਂ ਦਾ ਸਾਂਝਾ ਮੰਚ ਹੋਣਾ ਸੀ। ਜਿਸ ਮੰਚ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤੀ ਆਪਣਾ ਸਤਿਕਾਰ ਭੇਟ ਕਰਨਾ ਸੀ ਅਤੇ ਸਤਿਗੁਰੂ ਉਦੈ ਸਿੰਘ ਦੇ ਦਸਤਾਰਬੰਦੀ ਸਮਾਰੋਹ ਸਮੇਂ ਆਪਣੀ ਸ਼ਾਮੂਲੀਅਤ ਦਾ ਪ੍ਰਗਟਾਵਾ ਕਰਨਾ ਸੀ।

ਗੋ-ਭਗਤਾਂ, ਸ਼ਾਕਾਹਾਰੀਆਂ, ਅਮਨ ਪਸੰਦਾਂ ਦੇ ਨੁਮਾਇੰਦੇ ਵੀ ਪਿਛੇ ਨਹੀਂ ਸਨ ਰਹਿਣੇ। ਆਪਣੇ ਅਖ਼ਬਾਰਾਂ, ਸਪਤਾਹਿਕ ਜਾਂ ਮਾਸਿਕ ਪੱਤਰਾਂ ਵਿੱਚ ਸਾਰੇ ਸਮਾਗਮ ਨੂੰ ਕਲਮਬੰਦ ਕਰਨ ਲਈ ਪੰਜਾਬੀ, ਹਿੰਦੀ, ਅੰਗਰੇਜ਼ੀ, ਉਰਦੂ ਆਦਿ ਲਿਖਤੀ ਮੀਡੀਆ ਦੇ ਨੁਮਾਇੰਦੇ ਪਹੁੰਚਣੇ ਹੀ ਸਨ। ਇਹ ਵੀ ਭਰੋਸਾ ਸੀ ਕਿ ਸਤਿਗੁਰੂ ਜੀ



ਪ੍ਰੇਮ ਬੰਧਨ ਵਿੱਚ ਬੱਝੇ ਸਾਹਿਤਕਾਰ ਜ਼ਰੂਰ ਹੀ ਪਹੁੰਚਣਗੇ।

ਇਹ ਤਾਂ ਪ੍ਰਿੰਟ ਮੀਡੀਆ ਸੀ। ਅੱਜ ਕਲ੍ਹ ਇਲੈਕਟ੍ਰਾਨਿਕ ਮੀਡੀਆ ਵੀ ਆਪਣੀ ਜ਼ੁੰਮੇਵਾਰੀ ਸੰਭਾਲਣ ਲਈ ਪਹੁੰਚਦਾ ਹੈ। ਸਭ ਤੋਂ ਪਹਿਲਾਂ ਅੱਖੀਂ ਵੇਖਿਆ ਪ੍ਰੋਗਰਾਮ ਤਾਂ ਉਹਨਾਂ ਹੀ ਪੇਸ਼ ਕਰਨਾ ਹੁੰਦਾ ਹੈ ਆਪਣੇ ਆਪਣੇ ਚੈਨਲਾਂ ਰਾਹੀਂ। ਉਹ ਵੀ ਉਸ ਦਿਨ ਬਾਰੇ ਤਿਆਰੀਆਂ ਕਰ ਹੀ ਰਹੇ ਹੋਣਗੇ ਤਾਂਕਿ ਜੇ ਕੋਈ ਬਿਰਧ, ਬਿਮਾਰ, ਮਜ਼ਬੂਰ ਨਾ ਆ ਸਕੇ ਤਾਂ ਉਹ ਘਰ ਬੈਠਾ ਹੀ ਟੀ. ਵੀ. ਤੇ ਲਾਈਵ ਟੈਲੀਕਾਸਟ ਵੇਖ ਸਕੇ। ਉਹ ਕਹਿ ਸਕਦਾ ਹੈ ਕਿ ਮੈਂ ਸਾਰੇ ਸਮਾਗਮ ਦਾ ਚਸ਼ਮਦੀਦ ਗਵਾਹ ਹਾਂ।

ਕੁਦਰਤੀ ਸੀ ਇੰਨੇ ਵੱਡੇ ਸਮਾਗਮ ਵਿਚ ਬਹੁਤ ਤਰ੍ਹਾਂ ਦੇ ਪ੍ਰਬੰਧ ਦੀ ਲੋੜ ਸੀ। ਕਿਤੇ ਰਿਹਾਇਸ਼ੀ ਪ੍ਰਬੰਧ ਹੋਣੇ ਸਨ, ਕਿਤੇ ਲੰਗਰ ਹੋਣੇ ਸਨ, ਕਿਤੇ ਸਟੇਜ ਬਣਨੀ ਸੀ ਅਤੇ ਕਿਤੇ ਬਹੁਤ ਵਡਾ ਪੰਡਾਲ ਬਣਨਾ ਸੀ ਅਤੇ ਨਾਲ ਹੀ ਕਿਉਂਕਿ ਸਾਰਾ ਪ੍ਰੋਗਰਾਮ ਪੰਜਾਬ ਦੀ ਇਕ ਨਗਰੀ ਅਧਿਆਤਮਿਕ ਨਗਰੀ ਰੂਹਾਨੀਤ ਦਾ ਸੁਨੇਹਾ ਪਹੁੰਚਾਉਣ ਵਾਲੀ ਨਗਰੀ ਅਤੇ ਹਿੰਦੁਸਤਾਨੀਆਂ ਅੰਦਰ ਦੇਸ-ਭਗਤੀ ਦੀ ਜਾਗ ਲਾਉਣ ਵਾਲੀ ਨਗਰੀ ਅਤੇ ਮਨੁਖਤਾ ਹੀ ਨਹੀਂ ਜੀਵਾਂ ਦੇ ਭਲੇ ਲਈ ਕਾਰਜਸ਼ੀਲ ਗੁਰਸਿੱਖਾਂ ਦੀ ਰਹਿਨੁਮਾਈ ਕਰਨ ਵਾਲੀ ਨਗਰੀ ਸ੍ਰੀ ਭੈਣੀ ਸਾਹਿਬ (ਪੰਜਾਬ) ਵਿਚ ਸੀ। ਸੋ, ਇਸ ਨਗਰੀ ਦੇ ਪੰਜਾਬ ਵਿਚ ਹੋਣ ਕਰਕੇ ਪੰਜਾਬ ਦੀ ਸਰਕਾਰ ਦਾ ਆਪਣੇ ਤੌਰ ਤੇ ਜ਼ੁੰਮਾ ਸੀ ਕਿ ਸਭ ਤਰ੍ਹਾਂ ਦੇ ਪ੍ਰਬੰਧ ਠੀਕ ਹੋਣ।

ਇਹਨਾਂ ਪ੍ਰਬੰਧਾਂ ਬਾਰੇ 19 ਦਸੰਬਰ ਬੁਧਵਾਰ ਦੀ ਜੱਗ ਬਾਣੀ ਵਿਚ ਛਪਿਆ।

**"ਸਤਿਗੁਰੂ ਜਗਜੀਤ ਸਿੰਘ ਨਮਿਤ ਸ਼ਰਧਾਂਜਲੀ ਸਮਾਗਮ ਦੀਆਂ ਤਿਆਰੀਆਂ ਆਰੰਭ : ਨਾਮਧਾਰੀ**

ਲੁਧਿਆਣਾ, 18 ਦਸੰਬਰ (ਪੁਨੀਤ ਹਰਦਿਤ)- ਗੋਪਾਲ ਰਤਨ ਸਤਿਗੁਰੂ ਜਗਜੀਤ ਸਿੰਘ ਜੀ ਨਮਿਤ 23 ਦਸੰਬਰ ਦਿਨ ਐਤਵਾਰ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਵਿਖੇ ਹੋਣ ਵਾਲੇ ਸ਼ਰਧਾਂਜਲੀ ਸਮਾਗਮ ਦੀਆਂ ਤਿਆਰੀਆਂ ਆਰੰਭ ਹੋ ਗਈਆਂ ਹਨ। ਇਹਨਾਂ ਵਿਚਾਰਾਂ ਦਾ ਪ੍ਰਗਟਾਵਾ ਨਾਮਧਾਰੀ ਦਰਬਾਰ ਦੇ ਮੀਤ ਪ੍ਰਧਾਨ ਸੁਰਿੰਦਰ ਸਿੰਘ ਨਾਮਧਾਰੀ ਨੇ ਕੀਤਾ। ਸ. ਨਾਮਧਾਰੀ ਨੇ ਦੱਸਿਆ ਕਿ ਪੂਜਨੀਕ ਮਾਤਾ ਚੰਦ ਕੌਰ ਤੇ ਸਤਿਗੁਰੂ ਉਦੈ ਸਿੰਘ ਜੀ ਦੀ ਰਹਿਨੁਮਾਈ ਹੇਠ ਹੋ ਰਹੇ ਸ਼ਰਧਾਂਜਲੀ ਸਾਮਗਮ ਵਿਚ ਦੇਸਾਂ ਵਿਦੇਸਾਂ ਵਿਚ ਵਸਦੀਆਂ ਲੱਖਾਂ ਦੀ ਗਿਣਤੀ ਵਿਚ ਸੰਗਤਾਂ ਹਾਜ਼ਰੀ ਭਰਨਗੀਆਂ। ਸ੍ਰੀ ਜੈ ਸਿੰਘ, ਸੰਤ ਮਾਨਵਜੀਤ ਸਿੰਘ ਗਿੱਲ ਨੇ ਦੱਸਿਆ ਕਿ ਪ੍ਰਤਾਪ ਮੰਦਰ ਦੇ ਕੋਲ ਪੰਡਾਲ ਲਗਾਇਆ ਜਾ ਰਿਹਾ ਹੈ। ਜਿਸ ਵਿਚ ਸਾਧੂ ਸਮਾਜ ਲਈ ਅਤੇ ਰਾਜਨੀਤਕ ਆਗੂਆਂ ਲਈ ਵਖਰੀਆਂ ਸਟੇਜਾਂ ਲਾਈਆਂ ਜਾ ਰਹੀਆਂ ਹਨ। ਟੇਢੇਵਾਲ ਰੋਡ ਕਟਾਣੀ ਰੋਡ ਉਪਰ ਗੱਡੀਆਂ ਦੀ ਪਾਰਕਿੰਗ ਦਾ ਖਾਸ ਪ੍ਰਬੰਧ ਕੀਤਾ ਜਾ ਜਿਹਾ ਹੈ। ਸੰਤ ਬਲਦੇਵ ਸਿੰਘ ਕਾਕੂ ਨੇ ਦੱਸਿਆ ਕਿ ਸਮਾਗਮ ਐਤਵਾਰ ਨੂੰ ਸਵੇਰੇ 8.30 ਵਜੇ ਤੋਂ 1.30 ਵਜੇ ਤਕ ਚਲੇਗਾ ਜਿਸ ਵਿਚ ਜਥੇਦਾਰ ਸਾਹਿਬਾਨ ਕੀਰਤਨ ਰਾਹੀਂ ਸੰਗਤਾਂ ਨੂੰ ਨਿਹਾਲ ਕਰਨਗੇ। ਦੇਸਾਂ ਵਿਦੇਸ਼ਾਂ ਤੋਂ ਪੁਜ ਰਹੀਆਂ ਸੰਗਤਾਂ ਦੇ ਰਹਿਣ ਦਾ ਵਿਸ਼ੇਸ਼ ਪ੍ਰਬੰਧ ਕੀਤਾ ਗਿਆ ਹੈ। ਸੰਤ ਜਗਤਾਰ ਸਿੰਘ ਜੀ ਅਤੇ ਮਾਤਾ ਚੰਦ ਕੌਰ ਜੀ ਨੇ ਸਮਾਗਮ ਦੀਆਂ ਚਲ ਰਹੀਆਂ ਤਿਆਰੀਆਂ ਦਾ ਦੌਰਾ ਕੀਤਾ।

ਇਹ ਤਿਆਰੀਆਂ ਤਾਂ ਚਲਦੀਆਂ ਹੀ ਰਹਿਣੀਆਂ ਸਨ ਇਸੇ ਕਰਕੇ ਅਗਲੇ ਦਿਨ ਦੈਨਿਕ ਜਾਗਰਣ ਨੇ ਖਬਰ ਦਿੱਤੀ

**श्रद्धांजली समारोह की तैयारी**

संवाद सहयोगी माछीवाडा साहिब : नामधारी सम्प्रदाय के सद्‌गुरु जगजीत सिंह जी ने १३ दिसम्बर को शरीर त्याग दिया था। २३ दिसम्बर को गुरुद्वारा श्री भैणी साहिब में श्रद्धांजली समारोह का आयोजन किया जा रहा है। बुधवार को प्रबधकों ने तैयारीयों का जायजा लिया।

इस मौके पर नामधारी दरबार के मीत प्रधान सुरिन्द्र सिंह नामधारी के नेतृत्व मे बैठक हुई इसमें एस. ऐम. ओ. अजीत सिंह चावला कुबंकलां, डी. एम. ओ. लुधियाना, निन्द्रर सिंह टिवाणा सेनीटेशन इंन्सपैक्टर अमरीक सिंह बाजवा, थाना प्रभारी



गुरबचन सिंह ई. ओ. सुरेन्द्र सिंह ई. ओ. बलविन्द्र सिंह ई. ओ. दीपेश कुमार, देविन्द्र सिंह ने व्यवस्था संभाली। इन्होंने रोडवेज के अधिकारीयों से 22 व 23 दिसम्बर को लुधियाना से भैणी साहिब, नीलों से भैणी साहिब, कटाणी कलां से भैणी साहिब और प्रताप गढ़ से भैणी साहिब के लिए सपैशल बस चलाने की मांग की। नामधारी दरबार के मीत प्रधान सुरिन्द्र सिंह नामधारी ने कहा कि माता चंद कौर और सद्‌गुरु उदय सिंह जी के नेत त्व में सद्‌गुरु जगजीत सिंह जी की समृति में आयोजित कार्यक्रम में वाहनों की पार्किंग एवं लंगर के प्रबंध कीये गए हैं।

ਇਸੇ ਤਰ੍ਹਾਂ 20 ਦਸੰਬਰ ਨੂੰ ਜਗ ਬਾਣੀ ਵਿਚ ਖਬਰ ਛਪੀ

**"ਸਪੋਰਟਸ ਕਲੱਬ ਦੇ ਮੈਂਬਰਾਂ ਸਤਿਗੁਰੂ ਉਦੈ ਸਿੰਘ ਜੀ ਪਾਸੋਂ ਲਿਆ ਅਸ਼ੀਰਵਾਦ"**

**ਹਰੇਕ ਸੇਵਾ ਲਈ ਤੱਤਪਰ ਰਹਾਂਗੇ – ਪ੍ਰਧਾਨ ਅੰਬਾ**

ਨਾਮਧਾਰੀ ਸਪੋਰਟਸ ਕਲੱਬ ਵਲੋਂ ਜਿਥੇ ਵਾਤਾਵਰਨ ਦੀ ਸ਼ੁਧਤਾ ਲਈ ਰੁੱਖ ਲਾਏ ਜਾਂਦੇ ਹਨ ਉਥੇ ਹੀ ਸਮਾਜ ਭਲਾਈ ਦੇ ਕੰਮਾਂ ਵਾਸਤੇ ਵੀ ਕਲੱਬ ਵੱਧ ਚੜ੍ਹ ਕੇ ਹਿੱਸਾ ਲੈਂਦੀ ਹੈ। ਸਪੋਰਟਸ ਕਲੱਬ ਦੇ ਪ੍ਰਧਾਨ ਅਮਰ ਸਿੰਘ ਅੰਬਾਂ ਦੀ ਅਗਵਾਈ ਵਿਚ ਕਲੱਬ ਦੇ ਸਾਰੇ ਮੈਂਬਰਾਂ ਨੇ ਅੱਜ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਉਦੈ ਸਿੰਘ ਜੀ ਪਾਸੋਂ ਅਸ਼ੀਰਵਾਦ ਪ੍ਰਾਪਤ ਕੀਤਾ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨਮਿਤ 23 ਦਸੰਬਰ ਦਿਨ ਐਤਵਾਰ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੋ ਰਹੇ ਸ਼ਰਧਾਂਜਲੀ ਸਮਾਗਮ ਵਿਚ ਤਨਦੇਹੀ ਨਾਲ ਸੇਵਾ ਕਰਨ ਦਾ ਭਰੋਸਾ ਦਿੱਤਾ।

ਇਸੇ ਦਿਨ ਜਗਬਾਣੀ ਵਿਚ ਵੀ ਇਸ ਸਿਰਲੇਖ ਨਾਲ ਖਬਰ ਛਪੀ :

**"ਸਤਿਗੁਰੂ ਜਗਜੀਤ ਸਿੰਘ ਜੀ ਦੀ ਅੰਤਮ ਅਰਦਾਸ ਸੰਬੰਧੀ ਪ੍ਰਸ਼ਾਸਨਕ ਅਧਿਕਾਰੀਆਂ ਨਾਲ ਮੀਟਿੰਗ"**

ਹਰ ਇਕ ਦਾ ਜੀਅ ਕਰਦਾ ਸੀ ਕਿ ਇਸ ਸਮਾਗਮ ਵਿਚ ਵੱਧ ਤੋਂ ਵੱਧ ਹਿੱਸਾ ਲਿਆ ਜਾਏ ਕਿਉਂਕਿ ਇਹ ਸਮਾਗਮ ਸੇਵਾ ਦਾ ਸਮਾਗਮ ਸੀ। ਸਤਿਗੁਰੂ ਜੀ ਪ੍ਰਤੀ ਸਮਰਪਿਤ ਭਾਵਨਾ ਦਾ ਸਮਾਗਮ ਸੀ ਔਰ ਆਪਣੇ ਵਲੋਂ ਕੁਝ ਪੁੰਨ ਕਮਾਉਣ ਦਾ ਸਮਾਗਮ ਸੀ। ਸ੍ਰੀ ਭੈਣੀ ਸਾਹਿਬ ਮਾਤਾ ਜੀ, ਸਤਿਗੁਰੂ ਜੀ ਅਤੇ ਸੰਤ ਜੀ ਨਾਲ ਆਪਣੀ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤੀ ਭਾਵਨਾ ਸਾਂਝੀ ਕਰਨ ਲਈ ਕਈ ਵਿਸ਼ੇਸ਼ ਹਸਤੀਆਂ ਆਉਂਦੀਆਂ ਰਹੀਆਂ। ਇਹਨਾਂ ਵਿਚ ਪੰਜਾਬ ਪ੍ਰਦੇਸ ਕਾਂਗਰਸ ਦੇ ਪ੍ਰਧਾਨ ਕੈਪਟਨ ਅਮਰਿੰਦਰ ਸਿੰਘ, ਪੰਜਾਬ ਅਸੈਂਬਲੀ ਵਿਚ ਵਿਰੋਧੀ ਧਿਰ ਦੇ ਨੇਤਾ ਸੁਨੀਲ ਜਾਖੜ ਅਤੇ ਹੋਰ ਬਹੁਤ ਸਾਰੀਆਂ ਹਸਤੀਆਂ ਸਨ। ਅਜੀਤ ਨੇ 21 ਤਾਰੀਕ ਨੂੰ ਕੈਪਟਨ ਦੀ ਆਮਦ ਨੂੰ ਮੁੱਖ ਰਖਦਿਆਂ ਖਬਰ ਲਾਈ –

**"ਸਤਿਗੁਰੂ ਜਗਜੀਤ ਸਿੰਘ ਸਮੁੱਚੇ ਜਗਤ ਦੀ ਬਹੁ ਪੱਖੀ ਧਾਰਮਿਕ ਸ਼ਖ਼ਸੀਅਤ ਸਨ" – ਕੈਪਟਨ**

ਸਮਰਾਲਾ, ਕੁਹਾੜਾ, 20 ਦਸੰਬਰ- ਪੰਜਾਬ ਪ੍ਰਦੇਸ ਕਾਂਗਰਸ ਅਨੇਕਾਂ ਰਾਜਨੀਤਕ ਅਤੇ ਧਾਰਮਿਕ ਹਸਤੀਆਂ ਅਫਸੋਸ ਕਰਨ ਲਈ ਭੈਣੀ ਸਾਹਿਬ ਪੁਜੀਆਂ। ਕਾਂਗਰਸ ਪ੍ਰਧਾਨ ਅਤੇ ਸਾਬਕਾ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਅੱਜ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਲੋਕ ਸਿਧਾਰ ਜਾਣ ਤੇ ਦੁੱਖ ਦਾ ਪ੍ਰਗਟਾਵਾ ਕਰਨ ਲਈ ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ ਪੁਜੇ ਜਿਨਾਂ ਸਤਿਗੁਰੂ ਜੀ ਦੀ ਧਰਮ ਪਤਨੀ ਮਾਤਾ ਚੰਦ ਕੌਰ, ਨਾਮਧਾਰੀ ਸਤਿਗੁਰੂ ਉਦੈ ਸਿੰਘ, ਸੰਤ ਜਗਤਾਰ ਸਿੰਘ ਅਤੇ ਨਾਮਧਾਰੀ ਸੰਗਤ ਨਾਲ ਦੁੱਖ ਸਾਂਝਾ ਕਰਦਿਆਂ ਕਿਹਾ ਕਿ ਸਤਿਗੁਰੂ ਜਗਜੀਤ ਸਿੰਘ ਸਮੁੱਚੇ ਜਗਤ ਦੀ ਬਹੁਪੱਖੀ ਸਖਸ਼ੀਅਤ ਦੇ ਮਾਲਕ ਸਨ। ਉਹਨਾਂ ਆਪਣੇ ਜੀਵਨ ਦੇ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਬਿਤਾਏ ਪਲ ਸਾਂਝੇ ਕੀਤੇ। ਇਸ ਮੌਕੇ ਉਹਨਾਂ ਨਾਲ ਕਈ ਹੋਰ ਆਗੂ ਵੀ ਹਾਜ਼ਰ ਸਨ।

22 ਦਸੰਬਰ 2012 ਦੇ ਨਵਾਂ ਜ਼ਮਾਨਾ ਅਖਬਾਰ ਨੇ ਸੁਰਖੀ ਲਾਈ

**"ਪ੍ਰਨੀਤ ਕੌਰ, ਬਾਬਾ ਬੇਦੀ ਅਤੇ ਹੋਰ ਸ਼ਖ਼ਸੀਅਤਾਂ ਭੈਣੀ ਸਾਹਿਬ ਪੁਜੀਆਂ।"**



ਉਸ ਦੀ ਖਬਰ ਸੀ -

ਭੈਣੀ ਸਾਹਿਬ- ਨਾਮਧਾਰੀ ਸਤਿਗੁਰੂ ਜਗਜੀਤ ਸਿੰਘ ਜੀ 13 ਦਸੰਬਰ ਨੂੰ ਬ੍ਰਹਮਲੀਨ ਹੋ ਗਏ ਸਨ। ਸਤਿਗੁਰੂ ਜੀ ਦੇ ਜਾਣ ਤੋਂ ਬਾਅਦ ਉਹਨਾਂ ਨੂੰ ਪਿਆਰ ਕਰਨ ਵਾਲੀਆਂ ਸਖਸ਼ੀਅਤਾਂ ਵਲੋਂ ਸ੍ਰੀ ਭੈਣੀ ਸਾਹਿਬ ਪੁਜ ਕੇ ਮਾਤਾ ਚੰਦ ਕੌਰ, ਸਤਿਗੁਰੂ ਉਦੈ ਸਿੰਘ ਜੀ, ਸੰਤ ਜਗਤਾਰ ਸਿੰਘ ਤੇ ਨਾਮਧਾਰੀ ਦਰਬਾਰ ਦੀ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਹਰਵਿੰਦਰ ਸਿੰਘ ਹੰਸਪਾਲ ਤੇ ਮੀਤ ਪ੍ਰਧਾਨ ਸੁਰਿੰਦਰ ਸਿੰਘ ਨਾਲ ਦੁੱਖ ਸਾਂਝਾ ਕੀਤਾ ਜਾ ਰਿਹਾ ਹੈ। ਅੱਜ ਕੇਂਦਰੀ ਵਿਦੇਸੀ ਰਾਜ ਮੰਤਰੀ ਪ੍ਰਨੀਤ ਕੌਰ ਅਤੇ ਗੁਰੂ ਨਾਨਕ ਦੇਵ ਜੀ ਦੀ 17ਵੀਂ ਪੀੜ੍ਹੀ ਵਿਚੋਂ ਬਾਬਾ ਸਰਬਜੋਤ ਸਿੰਘ ਬੇਦੀ ਤੋਂ ਇਲਾਵਾ ਕਈ ਸਖਸ਼ੀਅਤਾਂ ਸ੍ਰੀ ਭੈਣੀ ਸਾਹਿਬ ਦੁੱਖ ਸਾਂਝਾ ਕਰਨ ਲਈ ਪੁਜੀਆਂ। ਕੇਂਦਰੀ ਵਿਦੇਸ਼ ਮੰਤਰੀ ਪ੍ਰਨੀਤ ਕੌਰ ਨੇ ਕਿਹਾ ਕਿ ਜਿਸ ਤਰੀਕੇ ਨਾਲ ਸਤਿਗੁਰੂ ਰਾਮ ਸਿੰਘ ਜੀ ਨੇ ਦੇਸ ਨੂੰ ਆਜ਼ਾਦ ਕਰਾਉਣ ਲਈ ਆਪਣਾ ਵੱਡਮੁਲਾ ਯੋਗਦਾਨ ਪਾਇਆ ਉਸੇ ਤਰੀਕੇ ਨਾਲ ਜਿਥੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਗਤ ਨੂੰ ਨਾਮ ਸਿਮਰਨ ਨਾਲ ਜੋੜਿਆ ਉਥੇ ਮਨੁੱਖਤਾ ਦੇ ਭਲੇ ਲਈ ਕਈ ਪ੍ਰਕਾਰ ਦੇ ਉਪਰਾਲੇ ਕੀਤੇ। ਉਹਨਾਂ ਕਿਹਾ ਕਿ ਸਤਿਗੁਰੂ ਜੀ ਦਾ ਵਿਛੋੜਾ ਨਾਮਧਾਰੀ ਸੰਗਤ ਵਾਂਗ ਸਾਡੇ ਸਾਰਿਆਂ ਲਈ ਵੀ ਅਸਹਿ ਹੈ। ਉਹਨਾਂ ਕਿਹਾ ਕਿ ਸਤਿਗੁਰੂ ਜੀ ਨੂੰ ਹਮੇਸ਼ਾਂ ਦੁਨੀਆਂ ਯਾਦ ਕਰਦੀ ਰਹੇਗੀ ਅਤੇ ਸਾਨੂੰ ਸਾਰਿਆਂ ਨੂੰ ਉਹਨਾਂ ਦੀਆਂ ਸਿਖਿਆਵਾਂ ਤੇ ਚਲਕੇ ਆਪਣੇ ਜੀਵਨ ਨੂੰ ਸਫਲ ਬਣਾਉਣ ਦਾ ਉਪਰਾਲਾ ਕਰਨਾ ਚਾਹੀਦਾ ਹੈ।

ਸ੍ਰੀ ਭੈਣੀ ਸਾਹਿਬ (ਪੰਜਾਬ) ਇਹਨਾਂ ਆਉਣ ਵਾਲੇ ਵਿਅਕਤੀਆਂ ਵਿਚੋਂ ਵਿਸ਼ੇਸ਼ ਸਨ ਸੁਖਬੀਰ ਸਿੰਘ ਬਾਦਲ ਮੁਖ ਮੰਤਰੀ ਪੰਜਾਬ, ਮਹਾਰਾਣੀ ਪ੍ਰਣਨੀਤ ਕੌਰ ਮੰਤਰੀ ਭਾਰਤ ਸਰਕਾਰ, ਭੁਪਿੰਦਰ ਸਿੰਘ ਹੁਡਾ ਮੁੱਖ ਮੰਤਰੀ ਹਰਿਆਣਾ, ਪ੍ਰਤਾਪ ਸਿੰਘ ਬਾਜਵਾ ਮੈਂਬਰ ਪਾਰਲੀਮੈਂਟ, ਈਸ਼ਰ ਸਿੰਘ ਮੈਂਬਰ ਪਾਰਲੀਮੈਂਟ, ਸ੍ਰੀ ਸੁਰਜੀਤ ਸਿੰਘ ਬਰਨਾਲਾ ਸਾਬਕਾ ਗਵਰਨਰ ਤਮਿਲਨਾਡੂ, ਬੂਟਾ ਸਿੰਘ ਸਾਬਕਾ ਗਵਰਨਰ ਅਤੇ ਸਾਬਕਾ ਮੰਤਰੀ ਭਾਰਤ ਸਰਕਾਰ, ਕੈਪਟਨ ਅਮਰਿੰਦਰ ਸਿੰਘ ਸਾਬਕਾ ਮੁਖ ਮੰਤਰੀ ਪੰਜਾਬ, ਬਾਬਾ ਸਰਬਜੋਤ ਸਿੰਘ ਬੇਦੀ ਊਨਾ ਸਾਹਿਬ, ਸਿੰਘ ਸਾਹਿਬ ਜੋਗਿੰਦਰ ਸਿੰਘ ਵੇਦਾਂਤੀ ਸਾਬਕਾ ਜਥੇਦਾਰ, ਸੁਨੀਲ ਜਾਖਰ ਮੁਖੀ ਵਿਰੋਧੀ ਦਲ ਪੰਜਾਬ, ਸਤਨਾਮ ਸਿੰਘ ਮਾਣਕ ਕਾਰਜਕਾਰੀ ਸੰਪਾਦਕ ਅਜੀਤ, ਈਸ਼ਰ ਸਿੰਘ ਮੇਹਰਬਾਨ ਸਾਬਕਾ ਮੰਤਰੀ, ਜੋਗਿੰਦਰ ਸਿੰਘ ਮਾਨ ਸਾਬਕਾ ਮੰਤਰੀ ਤੇ ਗੁਰਚਰਨ ਸਿੰਘ, ਰੀਜ਼ਨਲ ਪ੍ਰੈਜੀਡੈਂਟ ਰਾਧਾ ਸੁਆਮੀ ਸਤਿਸੰਗ ਦਿਆਲਬਾਗ ਆਗਰਾ, ਸ਼੍ਰੀ ਬਾਬਾ ਹਰਬਲਬ ਸੰਗੀਤ ਮਹਾਂਸਭਾ ਦੇ ਡਾਇਰੈਕਟਰ ਐਸ. ਐਸ. ਅਜੀਮਲ, ਮਹਿੰਦਰ ਸਿੰਘ ਗਿਲ ਸਾਬਕਾ ਪ੍ਰਧਾਨ ਪੰਜਾਬ ਪ੍ਰਦੇਸ ਕਾਂਗਰਸ, ਸਾਹਿਤਕਾਰ ਪਦਮ ਸ਼੍ਰੀ ਸੁਰਜੀਤ ਪਾਤਰ, ਪ੍ਰੋ. ਸੁਖਦੇਵ ਸਿੰਘ ਸਰਸਾ ਜਨਰਲ ਸਕੱਤਰ ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ, ਬਾਬਾ ਲੱਖਾ ਸਿੰਘ ਨਾਨਕਸਰ ਜਗਰਾਵਾਂ, ਬਾਬਾ ਹਰਜੀਤ ਸਿੰਘ ਮਹਿਤਾ ਚੌਕ, ਕੁਮਾਰੀ ਸ਼ੈਲਜਾ ਕੇਂਦਰੀ ਮੰਤਰੀ ਭਾਰਤ ਸਰਕਾਰ, ਕ੍ਰਿਸ਼ਨ ਲਾਲ ਕੰਬੋਜ ਐਮ. ਐਲ. ਏ. ਰਾਣੀਆ, ਸ੍ਰੀ ਹਨੂਮਤ ਰੈਡੀ ਬੰਗਲੌਰ ਕਰਨਾਟਕਾ, ਚਰਨ ਸਿੰਘ ਵਿਰਦੀ ਸਕੱਤਰ ਸੀ. ਪੀ. ਐਮ., ਪਰਮਜੀਤ ਸਿੰਘ ਸਰਨਾ ਪ੍ਰਧਾਨ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਰਵਨੀਤ ਸਿੰਘ ਬਿਟੂ। ਇਹਨਾਂ ਤੋਂ ਇਲਾਵਾ ਕਈ ਪਿੰਡਾਂ ਦੇ ਪੰਚ-ਸਰਪੰਚ, ਨੰਬਰਦਾਰ, ਕਾਲਜਾਂ ਸਕੂਲਾਂ ਦੇ ਪ੍ਰਿੰਸੀਪਲ ਅਤੇ ਡੇਰਿਆਂ ਦੇ ਮੁਖੀ, ਸਾਧੂ, ਸੰਤ, ਮਹਾਤਮਾ ਸਤਿਗੁਰੂ ਜੀ ਦੀ ਯਾਦ ਨੂੰ ਸਾਂਝਾ ਕਰਨ ਲਈ ਪੁਜੇ।

ਜਿਵੇਂ ਕਿ ਪਹਿਲਾ ਦੱਸਿਆ ਜਾ ਚੁਕਾ ਹੈ 15 ਦਸੰਬਰ ਤੋਂ 23 ਦਸੰਬਰ ਤਕ ਲਗਾਤਾਰ ਆ ਕੇ ਬਹੁਤ ਸਾਰੇ ਰਾਜਨੀਤਕ ਆਗੂਆਂ, ਸਮਾਜਕ ਸਖਸ਼ੀਅਤਾਂ ਅਤੇ ਅਧਿਆਤਮਕ ਰਹਿਨੁਮਾਵਾਂ ਨੇ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤੀ ਆਪਣੀ ਪਿਆਰ ਤੇ ਸਤਿਕਾਰ ਭਰੀ ਭਾਵਨਾ ਪ੍ਰਗਟ ਕੀਤੀ। ਕੁਝ ਵਿਅਕਤੀਆਂ ਨੇ ਆਪਣੇ ਵਿਚਾਰ ਵਿਜਟਰ ਬੁਕ ਵਿਚ



ਵੀ ਲਿਖੇ ਉਹ ਵਿਚਾਰ ਵਖਰੇ ਸਫ਼ਿਆਂ ਤੇ ਦਿੱਤੇ ਜਾ ਰਹੇ ਹਨ।

ਪ੍ਰੋਗਰਾਮ ਦੀ ਤਿਆਰੀ ਦਾ ਇਕ ਹਿੱਸਾ ਇਹ ਵੀ ਸੀ ਕਿ ਉਸ ਦਿਨ ਸਾਧ ਸੰਗਤ ਨੂੰ ਸਤਿਗੁਰੂ ਜਗਜੀਤ ਸਿੰਘ ਦੀਆਂ ਬਖ਼ਸ਼ਿਸ਼ਾਂ ਸੰਬੰਧੀ ਕੁਝ ਸਮਗਰੀ ਵੰਡੀ ਜਾਏ। ਇਹ ਸਮਗਰੀ ਤਿਆਰ ਕਰਨ ਲਈ ਇਕ ਵਿਸ਼ੇਸ਼ ਕਮੇਟੀ ਬਣਾਈ। ਇਸ ਕਮੇਟੀ ਨੇ ਕੁਝ ਪੁਸਤਕਾਂ ਤੇ ਕਾਰਡ ਆਦਿ ਤਿਆਰ ਕੀਤੇ। ਕੁਝ ਵਿਸ਼ੇਸ਼ ਸਖਸ਼ੀਅਤਾਂ ਨੂੰ ਇਸ ਸਮਾਗਮ ਵਿਚ ਆਉਣ ਲਈ ਸਦਾ ਪੱਤਰ ਵਜੋਂ ਰੰਗੀਨ ਕਾਰਡ ਤਿਆਰ ਕੀਤਾ ਗਿਆ ਜਿਸ ਵਿਚ ਉਹਨਾਂ ਨੂੰ ਦੱਸਿਆ ਗਿਆ ਕਿ ਐਤਵਾਰ 9 ਪੋਹ 1969 ਬਿਕਰਮੀ (23 ਦਸੰਬਰ 2012 ਈ.) ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸਵੇਰੇ 11 ਵਜੇ ਤੋਂ 2 ਵਜੇ ਤਕ ਮਹਾਨ ਸ਼ਰਧਾਂਜਲੀ ਸਮਾਗਮ ਅਤੇ ਦਸਤਾਰਬੰਦੀ ਸਮਾਰੋਹ ਦਾ ਆਯੋਜਨ ਕੀਤਾ ਗਿਆ ਹੈ। ਸਤਿਗੁਰੂ ਜੀ ਦੀ ਪਾਵਨ ਯਾਦ ਵਿਚ ਕੀਤੇ ਗਏ ਇਸ ਸਮਾਰੋਹ ਵਿਚ ਉਹਨਾਂ ਦੇ ਆਉਣ ਦੀ ਆਸ ਰਖੀ ਗਈ। ਇਸ ਕਾਰਡ ਦਾ ਹੈਡਿੰਗ –

**ੴ**

**ਸਤਿਗੁਰੂ ਰਾਮ ਸਿੰਘ ਜੀ ਸਹਾਇ।।**

ਤੋਂ ਬਾਅਦ

**ਏਕੁ ਜਿ ਸਾਜਨੁ ਮੈ ਕੀਆ ਸਰਬ ਕਲਾ ਸਮਰਥੁ॥**

ਸੀ। ਹੇਠਾਂ ਸਤਿਗੁਰੂ ਸਚੇ ਪਾਤਸ਼ਾਹ ਜੀ ਦੀ ਤਸਵੀਰ ਸੀ। ਇਸ ਤਸਵੀਰ ਰਾਹੀਂ ਸਤਿਗੁਰੂ ਜੀ ਦਾ ਅਧਿਆਤਮਕ ਸਵਰੂਪ ਸਹਿਜੇ ਹੀ ਸਾਡੇ ਅੰਦਰ ਵਸ ਜਾਂਦਾ ਹੈ। ਤਸਵੀਰ ਤੋਂ ਇਹ ਅੰਦਾਜਾ ਹੀ ਲਾਇਆ ਜਾ ਸਕਦਾ ਹੈ ਆਪ ਕਿਡੀ ਉਚੀ ਰੁਹਾਨੀਅਤ ਸ਼ਕਤੀ ਦੇ ਮਾਲਕ ਸਨ। ਕਾਰਡ ਉਤੇ ਆਪ ਜੀ ਦੇ ਪ੍ਰਕਾਸ਼ ਤੇ ਬ੍ਰਹਮਲੀਨ ਹੋਣ ਦੀਆਂ ਬਿਕਰਮੀ ਤੇ ਈਸਵੀ ਤਰੀਕਾਂ ਤੇ ਤਿੱਥਾਂ ਦਿੱਤੀਆਂ ਗਈਆਂ ਹਨ। ਇਸ ਤਰ੍ਹਾਂ ਦੂਸਰਾ ਸਫ਼ਾ ਸਤਿਗੁਰੂ ਜੀ ਦੀਆਂ ਉਹਨਾਂ ਚੌਣਵੀਆਂ ਹਸਤ ਲਿਖਤਾਂ ਦਾ ਹੈ ਜਿਹੜੀਆਂ ਆਪਣੇ ਆਪ ਵਿਚ ਗੁਰ ਉਪਦੇਸ਼ ਹਨ ਨਾਲ ਹੀ ਸਤਿਗੁਰੂ ਜੀ ਇਕ ਪੁਸਤਕਾਂ ਉਤੇ ਸ਼ਾਇਦ ਵਿਜਟਰ ਬੁਕ, ਆਪਣੇ ਸੁੰਦਰ ਸਫੈਦ ਪੈਨ ਨਾਲ ਇਕਾਗਰ ਚਿਤ ਹੋ ਕੇ ਲਿਖਦੇ ਹੋਏ ਸੁਭਾਏ ਮਾਨ ਹਨ। ਹੱਥ ਲਿਖਤਾਂ ਦੇ 5 ਨਮੂਨੇ ਹਨ। ਇਹ ਪੰਜੇ ਦੇ ਪੰਜੇ ਨਮੂਨੇ ਜੀਵਨ ਨੂੰ ਉਚੇਰਾ ਬਣਾਉਣ ਵਾਸਤੇ ਗੁਰ ਉਪਦੇਸ਼ ਹੀ ਹਨ। ਇਕ ਨਮੂਨਾਂ ਹੈ –

ਇਸ ਤੇ ਅਭਿਆਸ ਕਰੋ।

**ਦੁਖ ਸੁਖ ਜਿਹ ਪਰਸੇ ਨਹੀਂ**
**ਲੋਭ ਮੋਹ ਅਭਿਮਾਨ॥**

ਦੇਖੋ ਕਿੰਨਾਂ ਸੁਖ ਪ੍ਰਾਪਤ ਹੁੰਦਾ ਹੈ।

ਦੂਜੀ ਹਸਤ ਲਿਖਤ –

**ਗੋ ਧਨ ਗਜ ਧਨ ਰਾਜ ਧਨ**
**ਔਰ ਰਤਨ ਧਨ ਖਾਨ**
**ਜਬ ਆਵੈ ਸੰਤੋਖ ਧਨ**
**ਸਭ ਧਨ ਧੂਰ ਸਮਾਨ॥**

ਤੀਜੀ ਹਸਤ ਲਿਖਤ –

ਪ੍ਰੇਮਾ ਭਗਤੀ ਨਾਲ ਪ੍ਰਾਣ
ਪਤੀ ਭਗਵਾਨ ਪ੍ਰਤੱਖ ਹੋ ਜਾਂਦਾ ਹੈ।

ਚੌਥੀ ਹਸਤ ਲਿਖਤ –

**ਪੜ੍ਹ ਕੇ ਸੁਣਾ ਦੇਣਾ।**

ਚੰਗੀ ਤਰ੍ਹਾਂ ਚੇਤਾ ਰਖ ਕੇ ਨਾਮ ਦਾ ਜਾਪ ਤੇ ਸਿਮਰਨ ਹਰ ਸਮੇਂ ਕਰੋ। ਕੋਸ਼ਿਸ਼ ਕਰੋ ਕਿ ਏਸ ਤਰ੍ਹਾਂ ਹੋ ਸਕੇ।

**ਆਖਾ ਜੀਵਾ ਵਿਸਰੈ ਮਰ ਜਾਉ॥**

ਪੰਜਵੀਂ ਹਸਤ ਲਿਖਤ –

ਮਈ 1995

**ਬਿਨ ਸਤਿਗੁਰ ਹਰਿ ਨਾਮੁ ਨ ਲਭਈ॥**

**–ਸ੍ਰੀ ਰਾਗ ਮਹਲਾ 4**

ਨਾਮਧਾਰੀ ਗੁਰਬਾਣੀ ਅਨੁਸਾਰ ਗੁਰੂ ਸਿੱਖ ਨਾਮ ਅਤੇ ਬਾਣੀ ਨੂੰ ਮੰਨਦੇ ਨੇ।

- **ਗੁਰੂ ਦੀ ਤਾਰੀਫ਼**
- **ਨਾਮ ਦੀ ਤਾਰੀਖ਼**
- **ਨਾਮ ਮਿਲਦਾ ਕਿਥੋਂ ਹੈ**
- **ਗੁਰੂ ਤੋਂ ਬਿਨਾ ਭਗਤੀ ਹੀ ਨਹੀਂ**



ਇਹ ਹਸਤ ਲਿਖਤਾਂ ਸਦ ਉਪਦੇਸ਼ ਹਨ। ਇਹ ਅਟੱਲ ਸਚਾਈਆਂ ਹਨ। ਜਿਹੜੀਆਂ ਸਦੀਵੀ ਕਾਲੀ ਸੱਚ ਹਨ। ਜ਼ਿੰਦਗੀ ਨੂੰ ਚੰਗੇਰਾ ਉਚੇਰਾ ਅਤੇ ਸੁਹਣੇਰਾ ਬਣਾਉਣ ਲਈ। ਤਿੰਨ ਹੋਰ ਪੁਸਤਕਾਂ ਵੀ ਸਾਮ੍ਹਣੇ ਆਈਆਂ। ਉਹਨਾਂ ਤਿੰਨਾਂ ਟਾਈਟਲ ਉਤੇ ਤਸਵੀਰ ਵੀ ਕਾਰਡ ਵਾਲੀ ਸੀ ਅਤੇ ਇਬਾਰਤ ਵੀ ਓਹੀ ਸੀ। ਇਕ ਛੋਟੀ ਪੁਸਤਕ ਡਾ. ਆਤਮ ਹਮਰਾਹੀ ਦੀ ਕਾਵਿ ਸ਼ਰਧਾਂਜਲੀ ਨਾਲ ਆਰੰਭ ਹੁੰਦੀ ਸੀ ਜਿਸਦਾ ਸਿਰਲੇਖ ਹੈ

**"ਸਤਿਗੁਰੂ ਜਗਜੀਤ ਸਿੰਘ ਜੀ : ਮ੍ਰਿਦੂਲੀ ਮੁਸਕਾਨ"**

ਉਸ ਵਿਚੋਂ ਇਕ ਟੂਕ ਹੈ :

ਨਾਮਧਾਰੀ ਸਿੰਘਾਂ ਦੀ ਏਕਮਤਾ

ਪ੍ਰਭਾਕਰ, ਸੂਰਜ, ਆਫਤਾਬ, ਰੂਹਾਨੀ ਜਲਵਾ

ਇਸ ਉਤੇ ਸਾਰਾ ਨਾਮਧਾਰੀ ਜਗਤ ਕੇਂਦਰਿਤ ਹੈ ਮਰਕੂਜ਼ ਹੈ।

ਆਦੇਸ਼ਿਤ ਹੈ। ਬਲਿਹਾਰ ਹੈ।

ਨਾਮਧਾਰੀ ਮਾਨਵਤਾ ਦੀ ਤੰਦਰੁਸਤ ਪਾਵਨਤਾ ਹੈ।

ਉਮਰ ਦਰਾਜ਼ੀ, ਸਦ ਬਸ਼ਾਸ਼ੀ, ਬ੍ਰਹਮਲੀਨਤਾ, ਬ੍ਰਿਹਮੀਸ਼ਰਵਤਾ।

ਇਕਾਗਰਤਾ, ਨਿਮਰਤਾ, ਆਤਮਸ਼ੀਲਤਾ, ਆਤਮਦਰਸ਼ਤਾ।

ਦੈਨਿਕ ਸਿਮਰਨ, ਸਾਧਨਾ, ਰਿਆਜ਼।

ਇਹ ਕੁਝ ਪੰਨੇ ਹਨ ਮੇਰੀ ਸ਼ਰਧਾ ਦੇ।

ਨਾਮਧਾਰੀ ਸਤਿਗੁਰਾਂ ਲਈ ਨਿਆਜ !

ਉਹ ਸਤਿਅਯਮ ਸ਼ਿਵਮ ਸੁੰਦਰਮ !

ਇਸ ਪੁਸਤਕਾਂ ਦਾ ਅਗਲਾ ਲੇਖ ਸੇਵਕ ਹਰਪਾਲ ਸਿੰਘ ਦਾ ਹੈ ਜਿਸ ਦਾ ਹੈਡਿੰਗ ਹੈ

**"ਸਰਬ ਕਲਾ ਸਮਰਥੁ ਸਤਿਗੁਰੂ ਜਗਜੀਤ ਸਿੰਘ ਜੀ"**

ਸ਼ਾਇਦ ਇਹ ਉਹਨਾਂ ਦੀ ਪਹਿਲਾਂ ਛਪੀ ਪੁਸਤਕ ਦੀ ਦੁਬਾਰਾ ਪੇਸ਼ਕਾਰੀ ਹੈ। ਇਸ ਦੇ ਆਖਰੀ ਦੋ ਪੈਰੇ ਹਨ :

ਸ੍ਰੀ ਸਤਿਗੁਰੂ ਜੀ ਦਾ ਨੂਰਾਨੀ ਦਰਸ਼ਨ ਸਹਿਜ, ਸੁਹਜ ਅਤੇ ਸ੍ਰੇਸ਼ਟਤਾ ਦਾ ਪ੍ਰਤੀਕ ਸੀ। ਮੁੱਖ ਮਸਤਕ ਤੇ ਸਦਾਬਹਾਰ ਮੁਸਕਾਨ ਗੁਲਾਬ ਦੀ ਸੁਗੰਧੀ ਵਾਂਗ ਚਾਰ ਚੁਫੇਰੇ ਨੂੰ ਖੇੜਾ ਬਖਸ਼ਦੀ ਸੀ। ਸੱਜਣਾਂ ਵਰਗੀ ਅਪਣੱਤ ਦਾ ਅਹਿਸਾਸ ਹੁੰਦਾ ਸੀ। ਮੋਹ-ਭਰੀ ਮਿਕਨਾਤੀਸੀ ਤੱਕਣੀ ਹਰ ਕਿਸੇ ਨੂੰ ਆਪਣਾ ਬਣਾ ਲੈਣ ਦੀ ਸ਼ਕਤੀ ਰਖਦੀ ਸੀ। ਆਪ ਜੀ ਦਾ ਸਾਦਾ, ਸਵੱਛ, ਪਰਉਪਕਾਰੀ, ਉਦਮੀ ਅਤੇ ਰਚਨਾਤਮਕ ਰੁਝੇਵਿਆਂ ਵਾਲਾ ਜੀਵਨ ਹੀ ਆਪਣੇ ਆਪ ਵਿਚ ਉਪਦੇਸ਼ ਸੀ ਅਤੇ ਪ੍ਰੇਰਣਾ ਦਾ ਸਰੋਤ ਸੀ। ਸਰਬ ਪੱਖੀ ਸੰਚਾਲਕ ਦੀ ਤਰ੍ਹਾਂ ਕਰਮਯੋਗੀਆਂ ਵਾਲਾ ਜੀਵਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਸੀ।

ਆਪ ਜੀ ਦੀਆਂ ਬਖਸ਼ਿਸ਼ਾਂ, ਸਦੀਵ ਕਾਲ ਤੱਕ ਮਨੁੱਖਤਾ ਦੇ ਰਾਹ ਰੁਸ਼ਨਉਣ ਲਈ ਚਾਨਣ ਮੁਨਾਰੇ ਵਾਂਗ ਰੱਬੀ ਰਹਿਮਤ ਬਖੇਰਦੀਆਂ ਰਹਿਣਗੀਆ। ਅਧਿਆਤਮਿਕਤਾ ਦੇ ਇਸ ਰਹਿਨੁਮਾ ਦੀਆਂ ਪਾਈਆਂ ਪੈੜਾਂ ਭਾਰਤੀ ਸੰਸਕ੍ਰਿਤੀ ਅਤੇ ਖ਼ਾਲਸਈ ਇਤਿਹਾਸ ਵਿਚ ਇਕ ਇਲਾਹੀ ਮਸ਼ਾਲ ਵਾਂਗ ਰੁਸ਼ਨਾਈਆਂ ਬਖੇਰਦੀਆਂ ਰਹਿਣਗੀਆਂ।

ਇਸ ਦੇ ਪਿਛਲੇ ਟਾਈਟਲ ਤੇ ਅਜੀਤ ਸਿੰਘ ਲਾਇਲ ਦੀ ਕਵਿਤਾ ਦੀਆਂ ਛਪੀਆਂ ਕੁਝ ਸਤਰਾਂ ਹਨ :

*ਤੇਰੀਆਂ ਪੈੜਾਂ ਨੇ ਚਾਨਣ ਮੁਨਾਰੇ ਵਾਂਗਰਾਂ॥*

*ਹਨੇਰੇ ਵਿਚ ਕਿਸੇ ਡੰਗੋਰੀ ਦੇ ਸਹਾਰੇ ਵਾਂਗਰਾਂ॥*

*ਜ਼ਿੰਦਗੀ ਦੇ ਖੌਫ ਮਿਟ ਜਾਂਦੇ ਨੇ ਤੈਨੂੰ ਵੇਖਿਆਂ॥*

*ਡੁੱਬਦਿਆਂ ਦੇ ਪਾਸ ਚੱਲ ਆਏ*

*ਕਿਨਾਰੇ ਵਾਂਗਰਾਂ॥*

ਦੂਜੀ ਕਿਤਾਬ ਵਿਚ ਕੁਝ ਲੇਖਕਾਂ ਦੇ ਲੇਖ ਸਨ ਸਵਰਨ ਸਿੰਘ ਵਿਰਕ ਦਾ ਲੇਖ ਸੀ

**"ਨਾਮਧਾਰੀ ਪੰਥ ਦੀ ਇਨਕਲਾਬੀ ਵਿਰਾਸਤ ਅਤੇ ਸਤਿਗੁਰੂ ਜਗਜੀਤ ਸਿੰਘ"।**

ਉਸ ਲੇਖ ਵਿਚ ਵਿਰਕ ਜੀ ਤੇ ਸਤਿਗੁਰੂ ਜੀ ਦੀ ਬਹੁਪੱਖੀ ਸਖਸ਼ੀਅਤ ਬਾਰੇ ਗੱਲ ਕਰਦਿਆਂ ਆਪ ਜੀ ਦੀ ਅਮਨ ਕਾਊਂਸਲ ਵਿਚ ਅਤੇ ਲੇਖਕਾਂ ਪ੍ਰਤੀ ਸੁਹਰਦਿਤਾ ਬਾਰੇ ਲਿਖਦੇ ਹਨ :



ਆਪ ਪੰਜਾਬ ਅਮਨ ਕੌਂਸਿਲ ਦੇ ਲੰਮਾਂ ਸਮਾਂ ਪਰਧਾਨ ਰਹੇ। ਪੰਜਾਬ, ਹਰਿਆਣਾ, ਦਿਲੀ, ਬੈਂਕਾਕ ਤੋਂ ਇਲਾਵਾ ਅਨੇਕ ਥਾਈਂ ਅਮਨ ਸੰਮੇਲਨ ਆਯੋਜਿਤ ਕੀਤੇ। ਮੈਨੂੰ ਯਾਦ ਹੈ ਕਿ ਮੈਂ ਸਿਰਸਾ ਕਾਲਜ ਵਿਚ ਪੜ੍ਹਦਾ ਸਾਂ ਜਦੋਂ 1966 ਵਿਚ ਹਰਿਆਣਾ ਪੰਜਾਬ ਦੀ ਆਖਰੀ ਸਾਂਝੀ ਅਮਨ ਕਾਨਫਰੰਸ ਸਿਰਸਾ ਵਿਖੇ ਹੋਈ। ਜਿਸ ਵਿਚ ਆਪ ਦੇ ਹੁਕਮ ਅਨੁਸਾਰ, ਮੈਂ ਦਫਤਰ ਸਕੱਤਰ ਦੀ ਸੇਵਾ ਨਿਭਾਈ ਸੀ। ਮਹਾਰਾਜ ਬੀਰ ਸਿੰਘ ਦੇ ਹੇਲਸਿੰਕੀ ਅਮਨ ਸੰਮੇਲਨ ਵਿਚ ਭਾਰਤੀ ਪ੍ਰਤੀਨਿਧੀ ਵਜੋਂ ਭਾਗ ਲੈਣ ਸਮੇਂ, ਨਾਮਧਾਰੀ ਬਾਣੇ ਵਿਚ, ਉਹਨਾਂ ਦੀਆਂ ਵੱਖ ਵੱਖ ਤਸਵੀਰਾਂ ਅਨੇਕ ਦੇਸ਼ ਦੁਨੀਆਂ ਦੇ ਪੱਤਰਾਂ ਦਾ ਆਕਰਸ਼ਣ ਸਨ। ਅਮਨ ਕਾਨਫਰੰਸ ਹੋਵੇ ਜਾਂ ਕਿਸਾਨ ਕਾਨਫਰੰਸ, ਕੋਈ ਦੇਸ਼ ਵਿਆਪੀ ਯੁਵਾ ਸੰਮੇਲਨ ਹੋਵੇ ਜਾਂ ਕੇਂਦਰੀ ਪੰਜਾਬੀ ਲੇਖਕ ਸਭਾ, ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ ਜਾਂ ਹੋਰ ਵੀ ਕਿਤੇ ਕੋਈ ਸੈਮੀਨਰ ਜਾਂ ਸਾਹਿਤਕ ਸਰਗਰਮੀ, ਹਜ਼ਾਰਾਂ ਦੇ ਇਕੱਠ ਲਈ, ਨਾਮਧਾਰੀਆਂ ਦੇ ਰਿਵਾਜ ਮੁਤਾਬਿਕ ਦੇਸੀ ਘਿਓ ਦੇ ਸ਼ੁੱਧ ਤੇ ਸਵੱਛ ਲੰਗਰ ਦੀ ਸੇਵਾ, ਸਤਿਗੁਰੂ ਜੀ ਆਪ ਮੰਗ ਕੇ ਲੁਟਿਆ ਕਰਦੇ ਸਨ। ਪੰਜਾਬੀ ਲੇਖਕਾਂ ਭਾਵੇਂ ਉਹ ਧੀਰ ਸਾਹਿਬ ਹੋਣ, ਪਾਤਰ ਜੀ ਜਾਂ ਸੇਖੋਂ ਸਾਹਿਬ ਜਾਂ ਡਾ. ਸੁਖਦੇਵ ਸਿੰਘ ਸਿਰਸਾ, ਗੁਰਭਜਨ ਗਿਲ ਆਦਿਕ, ਸਤਿਗੁਰੂ ਜੀ ਸਮੂਹ ਲੇਖਕਾਂ, ਪੱਤਰਕਾਰਾਂ ਅਤੇ ਪੰਜਾਬੀ ਸਾਹਿਤ ਦੇ ਕਾਮਿਆਂ ਨੂੰ ਆਪਣੇ ਪਰਿਵਾਰ ਦਾ ਅੰਗ ਹੀ ਤਾਂ ਸਮਝਦੇ ਸਨ। ਛੋਟੇ ਪੱਧਰ ਤੋਂ ਲੈ ਕੇ ਵਿਸ਼ਵ ਸਤਰ ਦੀਆਂ ਪੰਜਾਬੀ ਕਾਨਫਰੰਸਾਂ ਲਈ ਉਹਨਾਂ ਦਾ ਥਾਪੜਾ, ਅਸ਼ੀਰਵਾਦ ਪੁੱਜਦਾ ਰਿਹਾ। ਉਹ ਗੁਰੂ ਅੰਗਦ ਸਹਿਬ ਦੇ ਆਰੰਭੇ ਆਪਣੀ ਭਾਸ਼ਾ ਪ੍ਰਤੀ ਸੁਚੇਤਤਾ ਵਾਲੇ ਯਤਨਾਂ ਦੇ ਸੁਜੋਗ ਉੱਤਰਾਧਿਕਾਰੀ ਵਜੋਂ ਹੀ ਤਾਂ ਵਿਚਰਦੇ ਰਹੇ। ਵੀਹਵੀਂ ਸਦੀ ਦੇ ਦੋ ਧੁਰੰਧਰ ਪੰਜਾਬੀ ਲੇਖਕਾਂ ਗੁਰਬਖਸ਼ ਸਿੰਘ ਪ੍ਰੀਤਲੜੀ ਅਤੇ ਨਾਨਕ ਸਿੰਘ ਨਾਵਲਿਸਟ ਦੀਆਂ ਯਾਦਗਾਰਾਂ ਦੀ ਉਸਾਰੀ ਵਿਚ ਸਰਗਰਮ ਭੂਮਿਕਾ ਅਦਾ ਕੀਤੀ। ਇਹੋ ਕਾਰਨ ਸੀ ਕਿ ਪੰਜਾਬੀ ਪ੍ਰਕਾਸ਼ਨ ਦੇ ਧਰੂ- ਤਾਰੇ ਭਾਪਾ ਪ੍ਰੀਤਮ ਸਿੰਘ ਹੋਰ ਵੀ ਆਪਣੇ ਨਾਮਧਾਰੀ ਪਿਛੋਕੜ ਦੇ ਬਿਆਨ ਤੋਂ ਕਦੇ ਸੰਕੋਚ ਨਹੀਂ ਕਰਦੇ ਸਨ।

ਦੂਜਾ ਲੇਖ ਅਜੀਤ ਸਿੰਘ ਲਾਇਲ ਦਾ ਹੈ

**"ਐਸਾ ਸਤਿਗੁਰੁ ਜੇ ਮਿਲੇ"**

ਉਸ ਵਿਚ ਲਾਇਲ ਹੋਰਾਂ ਨੇ ਇਕ ਪੱਖ ਗੁਰਮਤ ਸੰਗੀਤ ਦਾ ਲਿਆ ਹੈ :

ਗੁਰਮਤਿ ਸੰਗੀਤ ਅਤੇ ਸ਼ਾਸਤ੍ਰੀ ਸੰਗੀਤ ਦੇ ਖੇਤਰ ਵਿਚ ਅਜਿਹੇ ਪੂਰਨੇ ਪਾਏ ਕਿ ਵੱਡੇ ਵੱਡੇ ਸੰਗੀਤ ਆਚਾਰੀਆ ਆਪ ਜੀ ਦੀ ਹਜ਼ੂਰੀ ਵਿਚ ਹਾਜ਼ਰ ਹੋ ਕੇ ਅਗਵਾਈ ਲੈਣ ਲੱਗੇ। ਸੰਗੀਤ ਦੀਆਂ ਪ੍ਰਚਲਤ ਪੁਰਾਤਨ ਵਿਧਾ ਵਿਧਾਨਾਂ ਤੋਂ ਅਗਾਂਹ ਤੁਰਦਿਆਂ ਸੰਗੀਤ ਵਿਚ ਅੱਧੀਆਂ, ਪੌਣੀਆਂ, ਸਵਾਈਆਂ ਮਾਤਰਾਂ ਦੇ ਨਵੇਂ ਪ੍ਰਯੋਗ ਕਰਕੇ ਸੰਗੀਤ ਦੇ ਖੇਤਰ ਦੇ ਉਸਤਾਦਾਂ ਨੂੰ ਅਚੰਭਿਤ ਕਰ ਦਿੱਤਾ। ਤੇ ਇਨ੍ਹਾਂ ਖੰਡ-ਮਾਤਰਾਵਾਂ ਵਿਚ ਬੰਦਸ਼ਾਂ ਬਣਾ ਕੇ ਹੋਰ ਵੀ ਕਮਾਲ ਕਰ ਦਿੱਤੀ। ਜਦੋਂ ਇਹ ਬੰਦਿਸ਼ਾਂ ਸੰਗੀਤ-ਮਾਹਰਾਂ ਦੇ ਸਾਹਵੇਂ ਗਾਈਆਂ ਜਾਂਦੀਆਂ ਹਨ ਤਾਂ ਉਹਨਾਂ ਉਸਤਾਦਾਂ ਦੇ ਚਿਹਰੇ ਦੇ ਹਾਵ-ਭਾਵ ਅਤੇ ਹੱਥਾਂ ਦੀਆਂ ਮੁਦਰਾਵਾਂ ਦਾ ਵਰਨਣ ਲਫ਼ਜਾਂ ਵਿਚ ਨਹੀਂ ਕੀਤਾ ਜਾ ਸਕਦਾ। ਅੱਜ ਸ੍ਰੀ ਭੈਣੀ ਸਾਹਿਬ ਸੰਗੀਤ ਦਾ ਉਹ ਪਵਿੱਤਰ ਮੁਕਾਮ ਹੈ ਜਿਥੇ ਉਸਤਾਦ ਵਲਾਇਤ ਖਾਂ ਸਾਹਿਬ ਦੀ ਸਿਤਾਰ ਦੀ ਗੂੰਜ ਸੁਣਾਈ ਦੇਂਦੀ ਹੈ। ਉਸਤਾਦ ਅਮਜਦ ਅਲੀ ਖਾਂ ਸਾਹਿਬ ਦੀ ਸਰੋਦ ਦੀਆਂ ਟੁਣਕਾਰਾਂ ਸੁਣੀਆਂ ਜਾ ਸਕਦੀਆਂ ਹਨ। ਪੰਡਿਤ ਹਰੀ ਪ੍ਰਸਾਦ ਚੌਰਸੀਆ ਜੀ ਦੀ ਬੰਸਰੀ ਮਹੌਲ ਨੂੰ ਮੰਤਰ ਮੁਗਧ ਕਰ ਰਹੀ ਹੈ। ਪੰਡਿਤ ਸ਼ਿਵ ਕੁਮਾਰ ਦਾ ਸੰਤੂਰ ਫ਼ਿਜ਼ਾ ਨੂੰ ਤਰੰਗਤ ਕਰ ਰਿਹਾ ਹੈ। ਪੰਡਿਤ ਰਾਮ ਨਰਾਇਣ ਜੀ ਦੀ ਸਾਰੰਗੀ ਕੰਨਾਂ ਵਿਚ ਰਸ ਘੋਲਦੀ ਹੈ। ਪੰਡਿਤ ਰਾਜਨ ਸਾਜਨ ਮਿਸ਼ਰਾ ਬੰਧੂਆਂ ਦੀ ਗਵਾਇਸ਼ ਤਨ ਮਨ ਨੂੰ ਖੇੜਾ ਦੇਂਦੀ ਹੈ। ਪੰਡਿਤ ਕਿਸ਼ਨ ਮਹਾਰਾਜ ਅਤੇ ਸ੍ਰੀ ਰਾਮ ਜੀ ਮਿਸ਼ਰਾ ਦਾ ਤਬਲਾ, ਅਨੰਦਮਈ ਵਾਤਾਵਰਣ ਸਿਰਜ ਰਿਹਾ ਹੈ। ਭਾਈ ਤਾਬਾ ਜੀ ਦੀਆਂ ਬੰਦਿਸ਼ਾਂ,



ਭਾਈ ਹਰਨਾਮ ਸਿੰਘ ਜੀ ਦੀ ਪੁਰਾਤਨ ਕੀਰਤਨ ਸ਼ੈਲੀ, ਭਾਈ ਊਧੋ ਖਾਂ ਸਾਹਿਬ ਦੀ ਗਉਣ ਸ਼ੈਲੀ ਮਾਹੌਲ ਵਿਚ ਰਸ ਘੋਲਦੀ ਹੈ। ਪ੍ਰਸਿੱਧ ਪਖਾਵਜੀ ਮੀਆਂ ਕਾਦਰ ਬਖਸ਼ ਦੀ ਪਖਾਵਜ ਸ਼ੈਲੀ ਜੋ ਭਾਈ ਨਸੀਰ ਅਤੇ ਉਸਤਾਦ ਨਿਹਾਲ ਸਿੰਘ ਹੁਰਾਂ ਰਾਹੀਂ ਇਸ ਦਰਬਾਰ ਵਿਚ ਪਹੁੰਚੀ ਹੈ ਕਿਹੜੀ ਹੈ ਜਿਸ ਦੇ ਦਿਲਾਂ ਦੀ ਧਕੜਣ ਨੂੰ ਤਾਲ ਨਾਂ ਦੇਂਦੀ ਹੋਵੇ।

ਧਰੁਪਦ ਗਾਇਕੀ ਸ਼ਾਸ਼ਤ੍ਰੀ ਸੰਗਤੀ ਵਿਚ ਇਕ ਕਠਨ ਸੰਗੀਤ ਵਿਧਾ ਹੈ। ਪਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਇਹ ਮਨ ਪਸੰਦ ਸ਼ੈਲੀ ਸੀ। ਇਕ ਵਾਰ ਬਚਨ ਕਰਦਿਆਂ ਆਪ ਜੀ ਨੇ ਫਰਮਾਇਆ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਨਾਲ ਉਸਤਾਦਾਂ ਤੋਂ ਸਿਖੇ ਤਕਰੀਬਨ ਢਾਈ ਸੌ ਧਰੁਪਦ ਮੈਨੂੰ ਯਾਦ ਹਨ। ਉਨ੍ਹਾਂ ਧਰੁਪਦਾਂ ਦੀ ਗਿਣਤੀ ਇਸ ਤੋਂ ਅਗਲ ਹੈ ਜੋ ਆਪ ਜੀ ਨੇ ਆਪ ਸੰਗਤੀ ਬੱਧ ਕੀਤੇ। ਸੰਗੀਤ ਆਪ ਜੀ ਦੀ ਰੂਹ ਦੀ ਖੁਰਾਕ ਸੀ। ਸੰਗੀਤ ਕਰਦਿਆਂ ਸੁਣਦਿਆਂ ਆਪ ਜੀ ਕਦੇ ਅੱਕਦੇ ਥੱਕਦੇ ਨਹੀਂ ਸਨ। ਇਸੇ ਲਈ ਆਪ ਜੀ ਵਲੋਂ ਸਥਾਪਿਤ ਸੰਗੀਤ ਘਰਾਣਾ ਉਹ ਨਾਦ ਮੰਡਲ ਹੈ ਜਿਸ ਵਿਚ ਨਾ ਲਿੰਗ ਭੇਦ ਹੈ, ਨ ਵਰਨ ਭੇਦ, ਨਾ ਮਜ਼ਹਬੀ ਭੇਦ ਅਤੇ ਨਾ ਹੀ ਰੰਗ ਭੇਦ - ਸਭ ਇਕੋ ਇਕ ਮਹਾਂਨਾਦ ਦਾ ਸਰੂਪ ਹੈ।

ਸੰਗੀਤ ਦੇ ਖੇਤਰ ਵਿਚ ਬਹੁਤ ਸਾਰੀਆਂ ਸੰਗੀਤ ਸੰਸਥਾਵਾਂ ਨੇ ਆਪ ਜੀ ਦੀ ਸੰਗੀਤ-ਜਗਤ ਨੂੰ ਦੇਣ ਲਈ ਆਪ ਜੀ ਨੂੰ ਸਰਬ ਉੱਚ ਸੰਗੀਤ ਸਨਮਾਨਾਂ ਨਾਲ ਸਨਮਾਨਿਤ ਕਰਦਿਆਂ ਮਾਣ ਮਹਿਸੂਸ ਕੀਤਾ। ਭਾਰਤ ਸੰਗੀਤ ਨਾਟਕ ਅਕੈਡਮੀ ਵਲੋਂ ਆਪ ਜੀ ਨੂੰ ਸੰਗੀਤ ਫੈਲੋਸ਼ਿਪ ਪ੍ਰਦਾਨ ਕੀਤੀ ਗਈ ਅਤੇ ਸਰਬਉੱਚ ਸਨਮਾਨ ਟੈਗੋਰ ਰਤਨ ਭੇਂਟ ਕੀਤਾ ਗਿਆ।

ਇਸ ਤੋਂ ਅਗਲਾ ਲੇਖ ਸਤਿਗੁਰੂ ਜਗਜੀਤ ਸਿੰਘ ਜੀ ਦਾ ਪਾਵਨ ਵਿਅਕਤਿਤਵ ਹੈ ਅਤੇ ਅਖੀਰ ਵਿਚ ਜਗ ਬਾਣੀ ਦੇ ਸੰਪਾਦਕ ਦੀ ਲਿਖਤ ਹੈ :

**"ਸਤਿਗੁਰੂ ਜਗਜੀਤ ਸਿੰਘ ਜੀ ਹੋਏ ਬ੍ਰਹਮਲੀਨ"**

ਇਸ ਵਿਚੋਂ ਇਕ ਟੂਕ ਹੈ -

ਗਰੀਬਾਂ ਅਤੇ ਦੁਨੀਆਂ ਦੇ ਮਸੀਹਾ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਸ਼ੇ, ਦਾਜ, ਕੰਨਿਆਂ ਭਰੂਣ ਹੱਤਿਆ ਆਦਿਕ ਸਮਾਜਿਕ ਕੁਰੀਤੀਆਂ ਨੂੰ ਦੂਰ ਕਰਨ ਚ ਮਹੱਤਵਪੂਰਨ ਯੋਗਦਾਨ ਦਿੱਤਾ। ਉਹ ਅਨਾਜ ਦਾ ਇਕ ਵੀ ਦਾਣਾ ਬਰਬਾਰ ਕਰਨ ਦੇ ਵਿਰੁੱਧ ਸਨ। ਉਹ ਤਿਉਹਾਰਾਂ ਤੇ ਪਟਾਕੇ ਨਾ ਚਲਾਉਣ, ਧਰਮ ਅਸਥਾਨਾਂ ਤੇ ਲਾਊਡਸਪੀਕਾਂ ਦਾ ਇਸਤੇਮਾਲ ਨਾ ਕਰਨ ਅਤੇ ਬਹੁਤ ਸਾਦਗੀ ਭਰੀ ਜ਼ਿੰਦਗੀ ਜਿਊਣ ਦੇ ਹੱਕ ਵਿਚ ਸਨ।

ਉਨ੍ਹਾਂ ਨੇ ਸਿੱਖਿਆ, ਵਾਤਾਵਰਣ ਦੀ ਸੁਰੱਖਿਆ, ਖੇਤੀ, ਸੰਗੀਤ ਦੇ ਨਾਲ ਨਾਲ ਖੇਡਾਂ ਨੂੰ ਵੀ ਉਤਸ਼ਾਹਿਤ ਕੀਤਾ। ਹਾਕੀ ਨੂੰ ਲੋਕਪ੍ਰਿਯ ਬਣਾਉਣ ਚ ਉਨ੍ਹਾਂ ਵਲੋਂ ਸਥਾਪਿਤ ਭੈਣੀ ਸਾਹਿਬ ਅਕੈਡਮੀ ਦਾ ਬਹੁਤ ਯੋਗਦਾਨ ਹੈ, ਜਿਸਨੇ ਦੇਸ ਨੂੰ ਕਈ ਓਲੰਪੀਅਨ ਦਿੱਤੇ। ਗੁਰੂ ਜੀ ਨੂੰ ਸੰਗੀਤ ਨਾਲ ਬਹੁਤ ਲਗਾਅ ਸੀ। ਉਹ ਖੁਦ ਦਿਲਰੁਬਾ ਵਜਾਉਣ ਵਿਚ ਬਹੁਤ ਮਾਹਿਰ ਸਨ। ਉਹਨਾਂ ਨੇ ਭੈਣੀ ਸਾਹਿਬ ਚ ਬੱਚਿਆਂ ਲਈ ਪ੍ਰੰਪਰਿਕ ਸਿੱਖਿਆ ਦੀ ਵਿਵਸਥਾ ਕੀਤੀ। ਰਬਾਬ, ਦਿਲਰੁਬਾ, ਸਾਰੰਗੀ, ਸੰਤੂਰ ਅਤੇ ਸਿਤਾਰ ਆਦਿ ਨੂੰ ਲੋਕਪ੍ਰਿਯ ਬਣਾਉਣ ਚ ਯੋਗਦਾਨ ਦਿੱਤਾ ਅਤੇ ਦੇਸ ਵਿਦੇਸ ਚ ਪ੍ਰੰਪਰਿਕ ਸੰਗੀਤ ਦੇ ਕਈ ਸੰਮੇਲਨ ਵੀ ਕਰਵਾਏ।

ਸਰਬਕਲਾ ਸਮਰਥ ਦੀ ਇਕ ਹੋਰ ਪੁਸਤਕ ਸਤਿਗੁਰੂ ਜੀ ਦੇ ਰੰਗੀਨ ਚਿੱਤਰਾਂ ਦੀ ਹੈ। ਉਸ ਵਿਚ ਸਤਿਗੁਰੂ ਜੀ ਦੇ ਵਖੋਂ ਵੱਖ ਚਿਤਰ ਹਨ ਕਿਤੇ ਜੀਵ-ਜੰਤੂ ਨਾਲ ਨਜ਼ਰ ਅਉਂਦੇ ਹਨ, ਕਿਤੇ ਅਫ਼ਰੀਕਾ ਦੇ ਕਾਲੇ ਲੋਕਾਂ ਨਾਲ। ਪਰ ਬਹੁਤੇ ਚਿੱਤਰ ਸੰਗੀਤ ਨਾਲ ਸੰਬੰਧਿਤ ਹਨ। ਉਸ ਵਿਚ ਸਤਿਗੁਰੂ ਜੀ ਦੀਆਂ ਕਾਪੀਆਂ ਵਿਚੋਂ ਵੀ ਕੁਝ ਹਸਤ ਲਿਖਤਾਂ ਦਿੱਤੀਆਂ ਗਈਆਂ ਹਨ ਜਿਨ੍ਹਾਂ ਵਿਚ ਸੰਗੀਤ ਸਿੱਖਣ ਵਲਿਆਂ ਬਾਰੇ ਕੁਝ ਸਿਖਿਆਵਾਂ ਦਿੱਤੀਆਂ ਗਈਆਂ ਹਨ। ਉਸ ਤੋਂ ਪਿਛੋਂ ਕਿਤੇ ਸਤਿਗੁਰੂ ਜੀ ਪਾਠ ਕਰਨ ਵਿਚ



ਇਕਾਗਰ ਹਨ, ਕਿਤੇ ਦਾਲ ਚੁਗ ਰਹੇ ਹਨ, ਕਿਤੇ ਬਰਤਨ ਮਾਂਜਦੇ ਹੋਏ ਸਾਧ ਸੰਗਤ ਨੂੰ ਸਿਮਰਨ ਦੇ ਨਾਲ ਸੇਵਾ ਕਰਨੀ ਦੀ ਜਾਚ ਵੀ ਸਿਖਾ ਰਹੇ ਹਨ। ਇਸੇ ਪੁਸਤਕ ਵਿਚ ਅਖੀਰਲੇ ਦੋ ਚਿਤਰ ਇਸ ਗੱਲ ਦਾ ਉੱਤਰ ਹਨ ਕਿ ਸਤਿਗੁਰੂ ਜੀ ਆਪਣੀਆਂ ਜ਼ੁੰਮੇਵਾਰੀਆਂ ਬਖ਼ਸ਼ਣ ਵੇਲੇ ਕਿਸ ਤਰ੍ਹਾਂ ਦੀ ਸ਼ਖ਼ਸੀਅਤ ਪੈਦਾ ਕਰ ਰਹੇ ਹਨ। ਪਹਿਲੇ ਚਿਤਰ ਵਿਚ ਸਤਿਗੁਰੂ ਜੀ ਕੁਰਸੀ ਤੇ ਸੁਭਾਏਮਾਨ ਹਨ ਅਤੇ ਵਰਤਮਾਨ ਸਤਿਗੁਰੂ ਉਦੈ ਸਿੰਘ ਜੀ ਬੜੇ ਸਤਿਕਾਰ ਨਾਲ ਦੋਏ ਕਰਿ ਜੋੜਿ ਉਹਨਾਂ ਦੇ ਅਤਿ ਨਿਕਟ ਬੈਠੇ ਹਨ ਅਤੇ ਉਹਨਾਂ ਦੇ ਨੇਤਰਾਂ ਰਾਹੀਂ ਝੜਦੇ ਅੰਮ੍ਰਿਤ ਨੂੰ, ਅਨੰਦ ਨੂੰ ਆਪਣੇ ਨੇਤਰਾਂ ਵਿਚ ਵਸਾ ਰਹੇ ਹਨ। ਦੂਜੇ ਚਿੱਤਰ ਵਿਚ ਉਹ ਆਪਣੇ ਕਾਰਜ ਦਾ ਇਕ ਰੂਪ ਸਤਿਗੁਰੂ ਜੀ ਪ੍ਰਤੀ ਦਿਖਾ ਰਹੇ ਹਨ। ਕਿਤਾਬਚੇ ਦੇ ਟਾਈਟਲ ਦਾ ਬਾਰ੍ਹਲਾ ਚਿੱਤਰ ਵੇਖ ਕੇ ਇਹ ਜਾਨਣ ਦੀ ਲੋੜ ਨਹੀਂ ਰਹਿੰਦੀ ਕਿ ਸਤਿਗੁਰੂ ਨੂੰ ਗ਼ਰੀਬ ਨਿਵਾਜ਼ ਕਿਉਂ ਆਖਦੇ ਹਨ। ਉਹ ਚਲਣ ਫਿਰਨ ਤੋਂ ਅਸਮਰਥ, ਬਿਰਧ ਬਾਬਾ ਗੁੱਜਰ ਸਿੰਘ ਦੇ ਪਿੱਠ ਤੇ ਹੱਥ ਧਰ ਕੇ ਉਸ ਨੂੰ ਨਿਵਾਜ਼ ਰਹੇ ਹਨ ਕਿ ਘਬਰਾ ਨਾ ਮੈਂ ਤੇਰੇ ਨਾਲ ਹਾਂ।

ਇਹਨਾਂ ਕਿਤਾਬਚਿਆਂ ਦੇ ਨਾਲ ਇਕ ਹੋਰ ਫੋਲਡਰ ਹੈ ਜਿਸ ਦਾ ਸਿਰਲੇਖ ਹੈ

**"ਭਾਰਤੀ ਸ਼ਾਸਤ੍ਰੀ ਸੰਗੀਤ ਅਤੇ ਗੁਰਮਤਿ ਸੰਗੀਤ ਦੇ ਸੰਰੰਖਯਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ"**
ਬਾਹਰ ਹੀ ਸਰੋਦ ਸਮਰਾਟ ਉਸਤਾਦ ਅਮਜਦ ਅਲੀ ਖਾਂ ਦੇ ਇਹ ਸ਼ਬਦ ਪੜ੍ਹਨ ਨੂੰ ਮਿਲਦੇ ਹਨ :

**"ਹਮਾਰੇ ਪਿਤਾ ਜੀ ਹਮੇਸ਼ਾਂ ਕਹਤੇ ਥੇ ਕਿ ਸ਼ਾਸਤਰੀ ਸੰਗੀਤ ਕੀ ਸੇਵਾ ਹਰ ਇਨਸਾਨ ਨਹੀਂ ਕਰ ਸਕਤਾ। ਇਸੇ ਕਰਨੇ ਵਾਲਾ ਬਾਦਸ਼ਾਹ ਹੋ ਜਾਂ ਫਕੀਰ ਹੋ। ਸਤਿਗੁਰੂ ਜਗਜੀਤ ਸਿੰਘ ਜੀ ਬਾਦਸ਼ਾਹ ਵੀ ਹੈਂ ਫਕੀਰ ਭੀ। ਆਪ ਏਕ ਐਸੀ ਰੌਸ਼ਨੀ ਹੈ ਜੋ ਪੂਰੇ ਹਿੰਦੁਸਤਾਨ ਕੋ ਰਾਸਤਾ ਦਿਖਾ ਰਹੇ ਹੈਂ। ਕਿ ਸ਼ਾਸ਼ਤਰੀ ਸੰਗੀਤ ਕਿਆ ਹੈ? ਇਸ ਕੀ ਕੈਸੇ ਉਪਾਸਨਾ ਕਰਨੀ ਚਾਹੀਏ।"**

ਦੂਜੀ ਟੂਕ ਪੰਡਿਤ ਸਾਜਨ ਮਿਸ਼ਰਾ ਦੀ ਹੈ -

**"ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਗੀਤ ਕੇ ਲੀਏ ਜੋ ਕੀਆ ਹੈ ਵੋ ਕੋਈ ਸੰਗੀਤ ਉਸਤਾਦ ਭੀ ਨਹੀਂ ਕਰ ਸਕਤਾ ਹੈ। ਐਸੇ ਸਮੇਂ ਮੇਂ ਆਪ ਜੈਸਾ ਉਸਤਾਦ ਹੋਨਾ ਬਹੁਤ ਮੁਸ਼ਕਲ ਬਾਤ ਹੈ। ਆਪ ਕੇ ਮਸ਼ਤਸ਼ਕ ਮੇਂ ਚੌਵੀਸ ਘੰਟੇ ਸੰਗੀਤ ਚਲਤਾ ਰੈਹਤਾ ਹੈ।"**

ਇਸ ਪੈਂਫਲੈਟ ਦਾ ਸਾਰਾ ਲੇਖ ਹੀ ਪਾਠਕਾਂ ਦੇ ਪੜ੍ਹਨ ਹਿਤ ਛਾਪਿਆ ਜਾ ਰਿਹਾ ਹੈ :

## ਭਾਰਤੀ ਸ਼ਾਸਤ੍ਰੀ ਸੰਗੀਤ ਅਤੇ ਗੁਰਮਤਿ ਸੰਗੀਤ ਦੇ ਸੰਰੱਖਿਅਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਇਕ ਸਮਰੱਥ ਅਧਿਆਤਮਕ ਰਹਿਨੁਮਾ ਸਨ ਜੋ ਅੱਧੀ ਸਦੀ ਤੋਂ ਵੱਧ ਸਮੇਂ ਤੋਂ ਨਾਮਧਾਰੀ ਪੰਥ ਦੀ ਅਗਵਾਈ ਕਰ ਰਹੇ ਸਨ। ਆਪ ਜੀ ਦੀ ਸੁਯੋਗ ਛਤਰ ਛਾਇਆ ਹੇਠ ਨਾਮਧਾਰੀ ਸਿੱਖਾਂ ਵਿਚ ਸ਼ੁੱਧ ਭਾਰਤੀ ਸੰਸਕ੍ਰਿਤੀ, ਸਿੱਖੀ ਸਰੂਪ ਅਤੇ ਸਭਿਅਚਾਰ ਸੁਰੱਖਿਅਤ ਹੈ। ਸਿਖ ਸਮਾਜ, ਜਿਸਦਾ ਜਨਮ ਹੀ ਰਬਾਬ ਦੇ ਮਧੁਰ ਅਲਾਪ ਤੋਂ ਹੋਇਆ ਅਤੇ ਆਦਿ ਜੁਗਾਦੀ ਸੱਚ (ਗੁਰਬਾਣੀ) ਜਿਸਦਾ ਰਾਹ ਦਸੇਰਾ ਹੈ। ਸਤਿਗੁਰੂ ਨਾਨਕ ਦੇਵ ਜੀ ਦੀ ਬਖਸ਼ੀ ਰਾਗ ਨਾਦ ਦੀ ਧਰੋਹਰ ਦਾ ਸਤਿਗੁਰੂ ਜਗਜੀਤ ਸਿੰਘ ਜੀ ਨੇ ਵਿਸ਼ਵ ਭਰ ਵਿਚ ਪ੍ਰਚਾਰ ਪ੍ਰਸਾਰ ਕੀਤਾ।

ਆਪ ਜੀ ਨੂੰ ਸੰਗੀਤ ਦੀ ਅਮੋਲਕ ਦਾਤ ਆਪਣੇ ਪਿਤਾ ਗੁਰੂ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਵਿਰਸੇ ਵਿਚ ਹੀ ਮਿਲੀ। ਸਤਿਗੁਰੂ ਪ੍ਰਤਾਪ ਸਿੰਘ ਜੀ, ਜੋ ਫਰਮਾਇਆ ਕਰਦੇ ਸਨ ਕਿ ਹਰ ਸਿੱਖ ਦੇ ਬੱਚੇ ਚੋਂ ਰਾਗ ਦੀ ਕੁਝ ਖੁਸ਼ਬੂ ਜ਼ਰੂਰ ਆਉਂਣੀ ਚਾਹੀਦੀ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਆਪ ਵੀ ਸੰਗੀਤ ਦੇ ਮਹਾਨ ਗਿਆਤਾ ਅਤੇ ਰਸੀਏ ਸਨ। ਆਪ ਜੀ ਨੇ 1933 ਈ. ਵਿਚ ਸ੍ਰੀ ਭੈਣੀ ਸਾਹਿਬ ਵਿਖੇ ਇਕ



ਮਹਾਨ ਗੁਰਮਤਿ ਸੰਗੀਤ ਸੰਮੇਲਨ ਕਰਵਾਇਆ ਜਿਸ ਵਿਚ ਕੇਵਲ ਤੰਤੀ ਸਾਜਾਂ ਨਾਲ ਸ਼ਬਦ ਧਰੁਪਦ ਅੰਗ ਵਿਚ ਹੀ ਗਾਏ ਗਏ। ਉਸ ਸਮੇਂ ਦੇ ਸਿੱਖ ਸਮਾਜ ਦੇ ਸਾਰੇ ਰਾਗੀਆਂ ਰਬਾਬੀਆਂ ਨੇ ਭਾਗ ਲਿਆ। ਇਹ ਸੰਗੀਤ ਸੰਮੇਲਨ ਇਕ ਸੰਗੀਤ ਮੁਕਾਬਲਾ ਵੀ ਸੀ। ਮਹਾਨ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ, ਸ. ਮੁਕੰਦ ਸਿੰਘ ਅੰਬਾਲਾ, ਸੰਤ ਹੀਰਾ ਸਿੰਘ ਅਤੇ ਬਾਬਾ ਨਿਹਾਲ ਸਿੰਘ ਜੀ ਇਸ ਸੰਗੀਤ ਸੰਮੇਲਨ ਦੇ ਜੱਜ ਸਨ। ਦੇਸ਼ ਦੀ ਵੰਡ ਤੋਂ ਪਹਿਲੋਂ ਆਪ ਨੇ ਉਸ ਸਮੇਂ ਦੇ ਪ੍ਰਮੁੱਖ 42 ਰਬਾਬੀਆਂ ਨੂੰ ਸ੍ਰੀ ਭੈਣੀ ਸਾਹਿਬ ਬੁਲਾ ਕੇ ਸੁਣਿਆ ਤੇ ਉਹਨਾਂ ਪਾਸੋਂ ਪੁਰਾਤਨ ਰਬਾਬੀ ਰੀਤਾਂ ਨੂੰ ਸੰਭਾਲਿਆ ਜੋ ਅੱਜ ਨਾਮਧਾਰੀ ਸਮਾਜ ਵਿਚ ਸੁਰੱਖਿਅਤ ਹਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਪਣੇ ਸਾਹਿਬਜ਼ਾਦਿਆਂ ਨੂੰ ਗੁੜਤੀ ਹੀ ਸੰਗੀਤ ਦੀ ਦਿੱਤੀ। ਸਾਢੇ ਚਾਰ ਸਾਲ ਦੀ ਉਮਰ ਵਿੱਚ ਆਪਣੇ ਵੱਡੇ ਸਾਹਿਬਜ਼ਾਦੇ (ਸਤਿਗੁਰੂ ਜਗਜੀਤ ਸਿੰਘ ਜੀ) ਨੂੰ ਪ੍ਰਸਿੱਧ ਸੰਗੀਤਾਚਾਰੀਯ ਭਾਈ ਹਰਨਾਮ ਸਿੰਘ ਚਵਿੰਡੇ ਵਾਲਿਆਂ ਤੋਂ ਸੰਗੀਤ ਸਿੱਖਿਆ ਆਰੰਭ ਕਰਵਾਈ। ਸ੍ਰੀ ਭੈਣੀ ਸਾਹਿਬ ਗੁਰਮਤਿ ਵਿਦਿਆਲੇ ਵਿਚ, ਜਿਥੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਆਪ ਜੀ ਦੇ ਛੋਟੇ ਭਾਈ ਮਹਾਰਾਜ ਬੀਰ ਸਿੰਘ ਜੀ ਵੀ ਵਿਦਿਆਰਥੀ ਸਨ, ਰੋਜ਼ਾਨਾ ਸਵੇਰੇ 4 ਤੋਂ 7 ਵਜੇ ਤਕ ਅਤੇ ਸ਼ਾਮ ਨੂੰ 5 ਤੋਂ 8 ਵਜੇ ਤਕ ਕੇਵਲ ਸੰਗੀਤ ਸਿਖਿਆ ਵਾਸਤੇ ਰਾਖਵੇਂ ਸਨ। ਤਲਵੰਡੀ ਘਰਾਣੇ ਦੇ ਕਲਾਵੰਤ ਉਸਤਾਦ ਊਧੋ ਖਾਂ ਸਾਹਿਬ ਅਤੇ ਉਹਨਾਂ ਦੇ ਪੁੱਤਰ ਉਸਤਾਦ ਰਹੀਮ ਬਖਸ਼ ਸ਼ਾਸ਼ਤਰੀ ਸੰਗੀਤ ਦੀ ਸਿਖਿਆ ਲਈ ਨਿਯੁਕਤ ਕੀਤੇ ਗਏ। ਸਮੇਂ ਸਮੇਂ ਪ੍ਰਮੁੱਖ ਸਮਕਾਲੀ ਰਾਗੀ, ਰਬਾਬੀਆਂ ਨੂੰ ਸੀਨੇ -ਬ-ਸੀਨੇ ਚੱਲੀਆਂ ਆਉਂਦੀਆਂ ਪੁਰਾਤਨ ਬੰਦਿਸ਼ਾਂ ਨੂੰ ਸਿਖਾਉਣ ਵਾਸਤੇ ਬੁਲਾਇਆ ਜਾਂਦਾ। ਇਸ ਕਾਰਜ ਵਾਸਤੇ ਪ੍ਰਸਿੱਧ ਰਬਾਬੀ ਭਾਈ ਤਾਬਾ ਜੀ ਅਤੇ ਭਾਈ ਨਸੀਰ ਜੀ ਹਰ ਮਹੀਨੇ ਅੰਮ੍ਰਿਤਸਰੋਂ ਸ੍ਰੀ ਭੈਣੀ ਸਾਹਿਬ ਆ ਕੇ ਕੁਝ ਦਿਨ ਲਗਾਉਂਦੇ।

ਦਿਲਰੁਬਾ ਦੀ ਸਿਖਿਆ ਆਪ ਜੀ ਨੇ ਪਟਿਆਲਾ ਘਰਾਣੇ ਦੇ ਪ੍ਰਸਿੱਧ ਵਜੰਤਰੀ ਭਾਈ ਗੱਜਾ ਸਿੰਘ ਜੀ ਦੇ ਸ਼ਗਿਰਦ ਭਾਈ ਜੀਵਨ ਸਿੰਘ ਪਟਿਆਲੇ ਵਾਲਿਆਂ ਤੋਂ ਪ੍ਰਾਪਤ ਕੀਤੀ। ਭਾਈ ਜੀਵਨ ਸਿੰਘ ਦਿਲਰੁਬਾ ਦੇ ਏਨੇ ਪ੍ਰਬੀਨ ਵਜੰਤਰੀ ਸਨ ਕਿ ਦਿਲਰੁਬਾ ਵਜਾਉਂਦੇ ਵਜਾਉਂਦੇ ਆਪ ਵੀ ਮਸਤ ਹੋ ਜਾਂਦੇ ਅਤੇ ਮੰਤਰ ਮੁਗਧ ਹੋਏ ਸਰੋਤੇ ਵੀ ਆਪਾ ਭੁਲ ਜਾਂਦੇ। ਅਜਿਹੀ ਪ੍ਰਬੀਨਤਾ ਕਰਕੇ ਹੀ ਭਾਈ ਜੀਵਨ ਸਿੰਘ ਜੀ ਭਾਈ ਮਸਤਾਨ ਸਿੰਘ ਦੇ ਨਾਮ ਨਾਲ ਪ੍ਰਸਿੱਧ ਹੋਏ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜੀਵਨ ਭਰ ਦਾ ਸੰਗ੍ਰਹਿ ਕੀਤਾ ਸੰਗੀਤ ਖਜਾਨਾ ਆਪਣੇ ਭਵਿਖ ਦੇ ਵਾਰਸ ਵੱਡੇ ਬਾਬਾ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਨੂੰ ਬਖਸ਼ ਕੇ ਪਰੀਪੂਰਨ ਕਰ ਦਿੱਤਾ।

ਅਗਸਤ 1959 ਈ. ਵਿਚ ਇਸ ਰਾਜਜੋਗ ਗੁਰਗੱਦੀ ਤੇ ਸੁਭਾਇਮਾਨ ਹੋਣ ਉਪਰੰਤ ਆਪ ਜੀ ਨੇ ਜਿੱਥੇ ਸਮਾਜ ਕਲਿਆਣ, ਭਾਈ ਚਾਰਕ ਸਦਭਾਵਨਾ ਅਤੇ ਭਾਰਤੀ ਸੰਸਕ੍ਰਿਤੀ ਦੀਆਂ ਉਚੀਆਂ ਸੁਚੀਆਂ ਕਦਰਾਂ ਕੀਮਤਾਂ ਨੂੰ ਸੰਭਾਲਣ ਲਈ ਮਹਾਨ ਕਾਰਜ ਕੀਤੇ, ਉਥੇ ਭਾਰਤੀ ਸ਼ਾਸਤ੍ਰੀ ਸੰਗੀਤ ਅਤੇ ਗੁਰਮਤਿ ਸੰਗੀਤ ਤੇ ਪ੍ਰਚਾਰ ਪ੍ਰਸਾਰ ਅਤੇ ਵਿਕਾਸ ਲਈ ਅਨੇਕਾਂ ਮੀਲ ਪੱਥਰ ਸਥਾਪਿਤ ਕੀਤੇ।

ਨੌਜਵਾਨਾਂ ਦੇ ਭਵਿਖ ਨੂੰ ਤਰਤੀਬਣ, ਤਰਾਸ਼ਣ ਅਤੇ ਪੱਛਮੀ ਸਭਿਅਤਾ ਦੇ ਦੂਰ ਪ੍ਰਭਾਵਾਂ ਤੋਂ ਬਚਾਉਣ ਲਈ ਆਪ ਜੀ ਨੇ 1965 ਈ. ਵਿਚ ਨਾਮਧਾਰੀ ਵਿਦਿਅਕ ਜਥੇ ਦੀ ਸਥਾਪਨਾ ਕਰਕੇ ਨੌਜਵਾਨ ਪੀੜ੍ਹੀ ਨੂੰ ਆਪਣੇ ਸੰਪਰਕ ਵਿਚ ਲੈ ਆਂਦਾ ਅਤੇ ਸੰਗੀਤ ਸਿਖਿਆ ਲਈ ਪ੍ਰੇਰਿਆ। ਸੰਗੀਤ ਇਕ ਮਾਧਿਅਮ ਬਣ ਗਿਆ ਸਤਿਗੁਰੂ ਜੀ ਨਾਲ ਨੇੜਤਾ ਦਾ। ਉਸ ਵਕਤ ਦੇ ਪ੍ਰਸਿੱਧ ਸੰਗੀਤਚਾਰੀਯ ਪੰਡਿਤ ਮਹਾਂਦੇਵ ਪ੍ਰਸ਼ਾਦ ਕੱਥਕ ਉਤੇ ਉਹਨਾਂ ਦੇ ਪਰਿਵਾਰ ਨੂੰ ਨੌਜਵਾਨਾਂ ਦੀ ਸੰਗੀਤ ਸਿਖਿਆ ਲਈ ਆਪਣੇ ਪਾਸ ਲੈ ਆਂਦਾ। ਪੰਜਾਬ ਘਰਾਣੇ ਦੇ ਪ੍ਰਸਿੱਧ ਪਖਾਵਜੀ, ਮੀਆਂ ਕਾਦਰ ਬਖਸ਼ ਦੀ ਸ਼ੈਲੀ ਦੇ ਪਾਂਰੰਗਤ ਭਾਈ ਨਿਹਾਲ ਸਿੰਘ



ਪਖਾਵਜੀ ਅਤੇ ਆਪਣੇ ਇਕ ਸਹਿਪਾਠੀ ਭਾਈ ਤਾਰਾ ਸਿੰਘ ਤਰਨਤਾਰਨੀ ਨੂੰ ਸੰਗੀਤ ਸਿਖਿਆ ਵਾਸਤੇ ਨਾਮਜ਼ਦ ਕੀਤਾ। ਪ੍ਰਸਿੱਧ ਠੁਮਰੀ ਗਾਇਕ ਪਦਮ ਸ੍ਰੀ ਉਸਤਾਦ ਮਹਿੰਦਰ ਸਿੰਘ ਅਤੇ ਤਾਰ ਸ਼ਹਿਨਾਈ ਵਾਦਕ ਉਸਤਾਦ ਪਿਆਰਾ ਸਿੰਘ ਜੀ ਦੀਆਂ ਸੰਗੀਤ ਸੇਵਾਵਾਂ ਵੀ ਸੰਗੀਤ ਦੇ ਪ੍ਰਸਾਰ ਲਈ ਪ੍ਰਾਪਤ ਕੀਤੀਆਂ।

ਸੰਗੀਤ ਪ੍ਰਤੀ ਆਪ ਜੀ ਦੀ ਵਿਲੱਖਣ ਪਹੁੰਚ ਨੇ ਹੀ ਭਾਰਤ ਦੇ ਸੰਗੀਤ ਉਸਤਾਦਾਂ ਨੂੰ ਆਪ ਜੀ ਦੇ ਪ੍ਰਭਾ ਮੰਡਲ ਦੇ ਘੇਰੇ ਵਿਚ ਲੈ ਆਂਦਾ ਅਤੇ ਫਿਰ ਸਿਲਸਿਲਾ ਸ਼ੁਰੂ ਹੋਇਆ ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸੰਮੇਲਨਾਂ ਦਾ, ਜਿਨਾਂ ਦਾ ਖਰਚ ਖੇਚਲ ਆਪ ਕਰਕੇ ਸੰਗੀਤ ਪ੍ਰੇਮੀਆਂ ਨੂੰ ਬਿਨਾਂ ਕਿਸੇ ਖਰਚ ਤੋਂ ਵੱਡੇ ਵੱਡੇ ਸੰਗੀਤਕਾਰਾਂ ਨੂੰ ਵਧੀਆ ਆਡੀਟੋਰੀਅਮਾਂ ਵਿਚ ਸੁਣਨ ਦਾ ਅਵਸਰ ਪ੍ਰਾਪਤ ਹੁੰਦਾ ਰਿਹਾ। ਬਨਾਰਸ ਇਕ ਸੰਗੀਤ ਸਭਾ ਵਿਚ ਬਨਾਰਸ ਘਰਾਣੇ ਦੇ ਪ੍ਰਸਿੱਧ ਤਬਲਾ ਵਾਦਕ ਪੰਡਿਤ ਕ੍ਰਿਸ਼ਨ ਮਹਾਰਾਜ ਨੇ ਆਖਿਆ ਕਿ, "ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸ਼ਾਸ਼ਤਰੀ ਸੰਗੀਤ ਕੇ ਵਿਦਵਾਨ ਹੀ ਨਹੀਂ ਏਵਮ ਇਸਕੇ ਮਰਮੱਗਯ ਔਰ ਸੰਰੱਖਿਅਕ ਭੀ ਹੈਂ। ਪੱਚੀਸ ਉਸਤਾਦੋਂ ਕੇ ਪਾਸ ਇਨੋਂ ਨੇ ਆਪਨੇ ਬੱਚੇ ਸੰਗੀਤ ਸ਼ਿਕਸ਼ਾ ਕੇ ਲੀਏ ਭੇਜੇ ਹੈਂ।"

ਸੰਨ 1980 ਈ. ਵਿਚ ਔਰੰਗਾਬਾਦ ਦੇ ਸੰਗੀਤ ਸੰਮੇਲਨ ਸਮੇਂ ਉਸਤਾਦ ਅਮਜਦ ਅਲੀ ਖਾਂ ਸਾਹਿਬ ਨੇ ਆਖਿਆ ਕਿ ਸਤਿਗੁਰੂ ਜੀ ਮਾਰਗ ਦਰਸ਼ਨ ਕਰ ਰਹੇ ਹੈਂ ਸੰਗੀਤ ਕਾ, ਵੋਹ ਸਭ ਧਰੁਪਦ ਧਮਾਰ ਬਹੁਤ ਪੁਰਾਣੀ ਚੀਜੋਂ ਕੁਛ ਨਏਂ ਤਾਲ ਕੰਪੋਜ਼ ਕਰ ਰਹੇ ਹੈਂ ਜੋ ਹਮ ਲੋਗੋਂ ਕੇ ਭੀ ਬਸ ਕੇ ਬਾਹਰ ਕੀ ਬਾਤ ਹੈ। ਇਸ ਸੰਗੀਤ ਸੰਮੇਲਨ ਤੇ ਪ੍ਰਸਿੱਧ ਬੰਸਰੀ ਵਾਦਕ ਪੰਡਿਤ ਹਰੀ ਪ੍ਰਸਾਦ ਚੁਰਸੀਆ ਜੀ ਸਤਿਗੁਰੂ ਜੀ ਦੇ ਸਨਮੁੱਖ ਆਕੇ ਕਹਿਣ ਲੱਗੇ ਕਿ "ਕਭੀ ਹਮਾਰੇ ਗਰੀਬ ਖਾਨੇ ਬੰਬਈ ਭੀ ਤਸ਼ਰੀਫ਼ ਲਾਏਂ ਜਾਂ ਕ੍ਰਿਪਾ ਹਮੇਂ ਵਕਤ ਦੀਜੀਏਗਾ ਆਪਸੇ ਆਧੀ, ਪੌਣੀ ਸਵਾਈ ਮਾਤਰਾ ਕਾ ਗਿਆਨ ਹਮ ਭੀ ਹਾਸਲ ਕਰ ਲੇਂ।"

ਸ੍ਰੀ ਸਤਿਗੁਰੂ ਜੀ ਨੇ ਗਾਇਨ ਵਿਚ ਖੰਡ ਮਾਤਰਾਵਾਂ ਦੀਆਂ ਰੀਤਾਂ ਤਿਆਰ ਕਰਕੇ ਨਾਲ ਹੀ ਇਹਨਾਂ ਲਈ ਉਪਯੁਕਤ ਨਵੇਂ ਤਾਲਾਂ ਦੀ ਸਿਰਜਨਾਂ ਕੀਤੀ ਇਨ੍ਹਾਂ ਵਿਕਟ ਮਾਤਰਾਵਾਂ ਵਾਲੇ ਤਾਲਾਂ ਵਿਚ ਪੌਣੇਂ ਅੱਠ, ਪੌਣੇ ਗਿਆਰਾਂ, ਸਵਾ ਚੌਦਾਂ, ਸਾਢੇ ਚੌਦਾਂ, ਪੌਣੇ ਪੰਦਰਾਂ ਅਤੇ ਇਸ ਤੋਂ ਵੀ ਕਠਿਨ ਤੇਰਾ ਸਹੀ ਸਤ ਬਟਾ ਅੱਠ ਵਿਚ ਇਕ ਰੀਤ ਦੀ ਸਿਰਜਨਾ ਕੀਤੀ। ਸੰਗੀਤ ਵਿਚ ਨਵ-ਸਿਰਜਣਾ ਨੂੰ ਉਸਤਾਦ ਹਰਨਾਮ ਸਿੰਘ ਜੀ ਨਾਇਕੀ ਕਿਹਾ ਕਰਦੇ ਸਨ। ਜੋ ਆਪ ਜੀ ਦੀ ਹਜ਼ੂਰੀ ਵਿਚ ਹਮੇਸ਼ਾਂ ਹਾਜਰ ਰਹਿੰਦੀ ਸੀ।

ਇਕ ਸੰਗੀਤ ਸਭਾ ਵਿਚ ਪੌਣੇ ਪੰਦਰਾਂ ਮਾਤਰਾਂ ਦੀ ਪਖਾਵਜ ਦਾ ਕਮਾਲ ਤੱਕ ਕੇ, ਪ੍ਰਸਿੱਧ ਸਾਰੰਗੀ ਉਸਤਾਦ ਪੰਡਿਤ ਰਾਮ ਨਰਾਇਣ ਜੀ ਬੋਲੇ, "ਸਵਾ ਚੌਦਾਂ, ਸਾਢੇ ਚੌਦਾਂ ਬੜੀ ਮੁਸ਼ਕਿਲ ਬਾਤ ਹੈ ਏਕ ਮਾਤਰ ਕੇ ਚੌਥਾਈ ਭਾਗ ਕੋ ਛੋਡ ਕਰ ਸਮ ਪਰ ਆਣਾ ਕਿਤਨਾ ਦੁਰਗਮ! ਪ੍ਰਤੂੰ ਸਿਖਾ ਦੀਆ ਆਪ ਨੇ ਬਚੋਂ ਕੋ।"

ਕਲਕੱਤੇ ਇਕ ਵੱਡੇ ਸੰਗੀਤ ਪ੍ਰੋਗਰਾਮ ਵਿਚ ਸਰੋਦ ਸਮਰਾਟ ਉਸਤਾਦ ਅਮਜਦ ਅਲੀ ਖਾਂ ਜੀ ਨੇ ਸਵਾ ਚੌਦਾਂ ਮਾਤਰਾਂ ਵਿਚ ਪੇਸ਼ਕਾਰੀ ਕਰਨ ਲੱਗਿਆਂ ਸਰੋਤਿਆਂ ਨੂੰ ਮੁਖਾਤਬ ਹੁੰਦਿਆਂ ਸੰਬੋਧਿਤ ਕੀਤਾ, "ਇਸ ਖੰਡ ਮਾਤਰਾ ਦਾ ਮਾਰਗ ਦਰਸ਼ਨ ਮੈਨੇ ਸਤਿਗੁਰੂ ਜਗਜੀਤ ਸਿੰਘ ਜੀ ਸੇ ਲੀਆ ਹੈ।"

ਇਸ ਤੋਂ ਇਲਾਵਾ ਆਪ ਜੀ ਪਾਸ ਇਕ ਦਸਤੀ ਗੁਣ ਦਿਲਰੁਬਾ ਦਾ ਬਿਨਾ ਗਜ ਤੋਂ ਵਜਾਉਣਾ ਹੈ। ਗਜ ਨੂੰ ਤਾਰਾਂ ਤੇ ਫੇਰ ਖੱਬੇ ਹੱਥ ਦੀਆਂ ਉਂਗਲਾਂ ਨਾਲ ਡਾਟੀਂ ਤੇ ਸੁਰ ਪੈਦਾ ਕਰ ਲੈਣੇ ਤਾਂ ਸਾਰੇ ਵਜੰਤਰੀ ਜਾਣਦੇ ਹਨ, ਪਰ ਹੱਥਾਂ ਦੇ ਨਹੁੰਆਂ ਨਾਲ ਦਿਲਰੁਬਾਂ ਦੀਆਂ ਤਰਬਾਂ ਸਤਿਗੁਰੂ ਜੀ ਇਸ ਕਲਾ ਕੁਸ਼ਲਤਾ ਨਾਲ ਛੇੜਦੇ ਸਨ ਕਿ ਜਲਤਰੰਗ ਜਾਂ ਅੱਜ ਦੇ ਸੰਤੂਰ ਦੀਆਂ ਸੁਰਾਂ ਸੰਕ੍ਰਿਤ ਹੋ ਉਠਦੀਆਂ ਸਨ। ਮੱਧ, ਵਿਲੰਭਤ ਅਤੇ ਦਰੁੱਤ ਲੈਅ ਵਿਚ ਸ਼ਾਸਤਰੀ ਵਾਦਨ



ਦੀਆਂ ਸਾਰੀਆਂ ਖੂਬੀਆਂ ਪੇਸ਼ ਕਰ ਦਿੰਦੇ ਹਨ।

ਪ੍ਰਸਿੱਧ ਪੁਰਾਤਨ ਕੀਰਤਨੀਏ ਭਾਈ ਸਾਹਿਬ ਭਾਈ ਜਵਾਲਾ ਸਿੰਘ ਜੀ ਦੇ ਪੁੱਤਰ ਭਾਈ ਗੁਰਚਰਨ ਸਿੰਘ ਕੇਵਲ ਆਪਣੀ ਪੁਸਤਕ ਕੀਰਤਨ ਨਿਰਮੋਲਕ ਹੀਰਾ ਅਤੇ ਸੰਗੀਤ ਕਲਾ ਵਿਚ ਲਿਖਦੇ ਹਨ, "ਇੱਕੋ ਇੱਕ ਨਾਮਧਾਰੀ ਸੰਪਰਦਾਇ ਹੀ ਹੈ ਜਿਥੇ ਗੁਰਮਤਿ ਟਕਸਾਲੀ ਕੀਰਤਨ ਦਿਲਰੁਬਾ ਅਦਿਕ ਤੰਤੀ ਸਾਜਾਂ ਨਾਲ ਕੀਤਾ ਜਾਂਦਾ ਹੈ। ਹਰਮੋਨੀਅਮ ਬਿਲਕੁਲ ਨਹੀਂ ਵੇਖਿਆ, ਅੱਠਾਂ ਦਸਾਂ ਦਿਲਰੁਬਾਵਾਂ ਵਿਚੋਂ ਜਿਸ ਦਿਲਰੁਬਾ ਦੀ ਕੋਈ ਤਰਬ ਬੇਸੁਰੀ ਹੋ ਜਾਂਦੀ ਹੈ ਤਾਂ ਸਤਿਗੁਰੂ ਜੀ ਉਸ ਵੇਲੇ ਕੀਰਤਨ ਸਰਵਣ ਕਰਦੇ ਕਰਦੇ ਇਸ਼ਾਰਾ ਕਰਕੇ ਉਸ ਦਿਲਰੁਬਾ ਦੀ ਉਹੋ ਬੇਸੁਰੀ ਹੋ ਚੁਕੀ ਸੁਰ ਨੂੰ ਸੁਰ ਵਿਚ ਕਰਨ ਦੀ ਪ੍ਰੇਰਨਾ ਦਿੰਦੇ ਸਨ। ਇਹ ਕੁਝ ਦਰਸ਼ਨ ਕਰਕੇ ਮੈਂ ਤਾਂ ਰੋਮ ਰੋਮ ਤੋਂ ਬਲਿਹਾਰ ਜਾਂਦਾ ਰਿਹਾ ਸੀ। ਮੈਂ ਇਸ ਤਰ੍ਹਾਂ ਦਾ ਸਵਰ ਬੋਧ ਵੱਡੇ ਵੱਡੇ ਗਵੱਈਆਂ ਵਿਚ ਵੀ ਨਹੀਂ ਦੇਖਿਆ। ਨਾਮਧਾਰੀ ਸੰਪਦਰਾਇ ਦੇ ਇਹਨਾਂ ਰਾਗੀਆਂ ਨੂੰ ਇਹ ਵੀ ਸਿਖਲਾਈ ਦਿਤੀ ਜਾਂਦੀ ਹੈ ਕਿ ਸਰੋਤਿਆਂ ਦੀ ਰੁਚੀ ਨੂੰ ਅਮੀਰ ਕਿਵੇਂ ਬਣਾਉਣਾ ਹੈ। ਕੁਝ ਸਾਲ ਪਹਿਲੋਂ ਮੈਨੂੰ ਸ੍ਰੀ ਭੈਣੀ ਸਾਹਿਬ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਹੋਇਆ। ਪਹਿਲੋਂ ਵੀ ਇਹ ਸਰੋਤ ਮੇਰੇ ਕੰਨੀ ਪੈਂਦੀ ਰਹੀ ਸੀ ਫਿਰ ਪ੍ਰਤੱਖ ਦਰਸ਼ਨ ਕਰ ਲਏ। ਇੰਝ ਜਾਪਿਆ ਕਿ ਭਗਵਾਨ ਰੂਪ ਪ੍ਰਭੂ ਨੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਧੁਰੋਂ ਦਰਗਾਹੋਂ ਹੀ ਸੰਗੀਤ ਕਲਾ ਦੀ ਮਹਾਨ ਬਖਸ਼ਿਸ਼ ਨਾਲ ਨਿਵਾਜ ਕੇ ਸੰਸਾਰ ਤੇ ਭੇਜਿਆ ਸੀ। ਵੱਡੇ ਵੱਡੇ ਤਾਲਾਂ ਦੀਆਂ ਪੁਰਾਤਨ ਬੰਦਿਸ਼ਾਂ ਬਿਨਾਂ ਕਿਸੇ ਸਾਜ ਦੀ ਸਹਇਤਾ ਦੇ, ਪੌਣੀਆਂ ਮਾਤਰਾਂ, ਸਵਾਈਆਂ ਮਾਤਰਾਂ ਅਤੇ ਡੇਢੀਆਂ ਮਾਤਰਾਂ ਵਿਚ ਰੀਤਾਂ ਨੂੰ ਉਹਨਾਂ ਦੇ ਗਲੇ ਤੋਂ ਸੁਰੀਲੀਆਂ ਸੁਰ ਵਿਚ ਸੁਣਿਆਂ।

ਪ੍ਰਸਿੱਧ ਸ਼ਹਿਨਾਈ ਵਾਦਕ ਉਸਤਾਦ ਬਿਸਮਿੱਲਾ ਖਾਂ ਸਾਹਿਬ ਇਕ ਵਰੀ ਜ਼ਰਮਨ ਦੇ ਦੌਰੇ ਤੇ ਗਏ ਇਕ ਇੰਟਰਵਿਊ ਦੌਰਾਨ ਸਤਿਗੁਰੂ ਜੀ ਬਾਰੇ ਉਸਤਾਦ ਬਿਸਮਿਲਾ ਖਾਂ ਸਾਹਿਬ ਦੇ ਲਫ਼ਜ਼ ਸਨ, "ਵੋਹ ਤੋ ਸੰਗੀਤ ਕੇ ਸਾਗਰ ਹੈਂ।"

ਪ੍ਰਸਿੱਧ ਸਿਤਾਰ ਵਾਦਕ ਉਸਤਾਦ ਵਲਾਇਤ ਖਾਂ ਸਾਹਿਬ ਅਸਵਸਥ ਹਾਲਤ ਵਿਚ ਅਮਰੀਕਾ ਰਹਿ ਰਹੇ ਸਨ ਸਤਿਗੁਰੂ ਜੀ ਆਪਣੇ ਦੌਰੇ ਦੌਰਾਨ ਖਾਂ ਸਾਹਿਬ ਨੂੰ ਨਿਵਾਜਨ ਗਏ। ਦੇਰ ਤੋਂ ਅਛੋਹ ਪਈ ਸਿਤਾਰ ਨੂੰ ਚੁਕਦਿਆਂ ਖਾਂ ਸਾਹਿਬ ਨੇ ਅਖਿਆ, "ਯਹ ਸਰ ਯਾ ਖੁਦਾ ਕੇ ਆਗੇ ਝੁਕ ਸਕਤਾ ਹੈ ਯਾ ਆਪਕੇ ਆਗੇ। ਆਪਕੇ ਆਗੇ ਬਜਾਣਾ ਖੁਦਾ ਕੇ ਆਗੇ ਬਜਾਣਾ ਹੈ।"

ਯੂ. ਕੇ. ਦੇ ਦੌਰੇ ਦੌਰਾਨ ਉਸਤਾਦ ਇਮਰਤ ਖਾਂ ਸਾਹਿਬ ਨੇ ਸਤਿਗੁਰੂ ਜੀ ਨੂੰ ਆਪ ਘਰ ਜਾਣ ਦਾ ਅਗ੍ਰਹਿ ਕੀਤਾ। ਆਪਣੇ ਬੇਟੇ ਨੂੰ ਪਾਤਸ਼ਾਹ ਜੀ ਅਗੇ ਹਾਜ਼ਰੀ ਲਗਵਾਉਣ ਲਈ ਆਖਦਿਆਂ ਕਿਹਾ, "ਆਪ ਕੇ ਆਗੇ ਗਾਨਾ ਕਰੋੜ ਸੰਗੀਤ ਆਚਾਰੀਆ ਕੇ ਆਗੇ ਗਾਨੇ ਕੇ ਬਰਾਬਰ ਹੈ।"

ਅੱਜ ਸੰਗੀਤ ਦੀ ਸਿੱਖਿਆ ਪ੍ਰਾਪਤ ਨਾਮਧਾਰੀ ਸੰਗੀਤਕਾਰ ਇੰਗਲੈਂਡ, ਅਮਰੀਕਾ, ਕੈਨੇਡਾ, ਜਰਮਨ, ਅਫਰੀਕਾ, ਥਾਈਲੈਂਡ ਅਤੇ ਹੋਰ ਵਿਭਿੰਨ ਦੇਸ਼ਾਂ ਵਿਚ ਇਸ ਭਾਰਤੀ ਸੰਗੀਤ ਪ੍ਰੰਪਰਾ ਦਾ ਪ੍ਰਚਾਰ ਪ੍ਰਸਾਰ ਕਰ ਰਹੇ ਹਨ।

ਪ੍ਰਸਿੱਧ ਗਾਇਕ ਉਸਤਾਦ ਸਿੰਘ ਬੰਧੂਆਂ ਦਾ ਕਥਨ ਹੈ, "ਸਤਿਗੁਰੂ ਜਗਜੀਤ ਸਿੰਘ ਜੀ ਨੇ ਦੁਨੀਆਂ ਵਿਚ ਹਰ ਜਾ ਸੰਗੀਤ ਦੀ ਪਲਾਂਟੇਸ਼ਨ ਲਗਾ ਦਿੱਤੀ ਹੈ। ਜਿਥੇ ਵੀ ਜਾਈਦਾ ਹੈ ਸੰਗੀਤ ਵਿਚ ਹਰ ਤਰ੍ਹਾਂ ਦੇ ਸਾਥ ਲਈ ਸਤਿਗੁਰੂ ਜੀ ਦੇ ਸਿਖਾਏ ਹੋਏ ਨੌਜਵਾਨ ਕਲਾਕਾਰ ਕਮਾਲ ਦਾ ਸਾਥ ਦਿੰਦੇ ਹਨ।

ਇਹ ਸਾਰੀ ਤਿਆਰੀ ਸੀ 23 ਤਾਰੀਖ਼ ਨੂੰ ਹੋਣ ਵਾਲੇ ਸਮਾਗਮ ਦੀ। ਇਸ ਸਮਾਗਮ ਵਿਚ ਵਰਤਮਾਨ ਹਿੰਦਸਤਾਨ ਸ਼ਰਧਾਂਜਲੀ ਵਿਸ਼ੇਸ਼ ਅੰਕ ਲੈ ਕੇ ਪੁਜਾ। ਉਸ ਵਿਸ਼ੇਸ਼ ਅੰਕ ਵਿਚ ਟਾਈਟਲ ਤੇ ਸੁਰਜੀਤ ਪਾਤਰ ਦੀ ਕਵਿਤਾ ਦੀਆਂ ਕੁਝ ਸਤਰਾਂ ਸਨ ਜਿਸ ਦੀ ਪਹਿਲੀ ਸਤਰ ਸੀ-

**ਇਹ ਨੇ ਸਾਜ ਸਾਜ ਨਿਵਾਜ ਤੂੰ**



**ਤੇ ਫ਼ਿਜਾ ਨੂੰ ਧੁੰਨ ਦੀ ਉਡੀਕ ਐ।**

ਆਖਰੀ ਸਫੇ ਤੇ ਦਲੀਪ ਕੌਰ ਟਿਵਾਣਾ ਦੀ ਲਿਖਤ ਇਕ ਡੱਬੀ ਵਿਚ ਸੀ ਉਹ ਮਹਾਤਮਾ ਬੁੱਧ ਦੀ ਸ਼ਕਲ ਕਿਆਸਦੀ ਹੋਈ ਲਿਖਦੀ ਹੈ ਕਿ -

**"ਸਤਿਗੁਰੂ ਜਗਜੀਤ ਸਿੰਘ ਜੀ ਤੋਂ ਵੱਖਰੀ ਉਹ ਹੋ ਹੀ ਨਹੀਂ ਸਕਦੀ।"**

ਇਸ ਅੰਕ ਵਿਚ ਡਾ. ਅਮਰ ਭਾਰਤੀ, ਕ੍ਰਿਪਾਲ ਸਿੰਘ ਕਸੇਲ, ਡਾ. ਧਰਮ ਸਿੰਘ, ਡਾ. ਮਨਜੀਤ ਸਿੰਘ ਆਦਿ ਪ੍ਰਸਿੱਧ ਵਿਦਵਾਨਾਂ ਦੇ ਲੇਖਕਾਂ ਦੇ ਲੇਖ ਹਨ।

ਮਹਾਨ ਸ਼ਰਧਾਂਜਲੀ ਸਮਾਗਮ 23 ਤਾਰੀਕ ਅੰਮ੍ਰਿਤ ਵੇਲੇ ਸ਼ੁਰੂ ਹੋਣਾ ਸੀ। ਪਰ ਰਾਗੀ ਸਿੰਘਾਂ ਦਾ ਜੀਅ ਕਰਦਾ ਸੀ ਕਿ ਉਹ 22 ਤਾਰੀਕ ਨੂੰ ਹੀ ਕੁਝ ਐਸਾ ਪੇਸ਼ ਕਰਨ ਜਿਹੜਾ ਉਹਨਾਂ ਸਤਿਗੁਰੂ ਜੀ ਤੋਂ ਪਹਿਲਾਂ ਸੁਣਿਆ ਸਿੱਖਿਆ ਹੋਇਆ ਹੈ, ਇਸ ਵਾਸਤੇ ਉਹਨਾਂ ਨੇ 22 ਤਾਰੀਖ਼ ਸ਼ਾਮ ਨੂੰ ਸ੍ਰੀ ਸਤਿਗੁਰੂ ਜੀ ਦੀ ਯਾਦ ਵਿਚ ਪ੍ਰਤਾਪ ਮੰਦਰ ਵਿਚ ਸੰਗੀਤ ਗਾਇਨ ਦਾ ਪ੍ਰੋਗਰਾਮ ਬਣਾਇਆ। ਇਸ ਵਿਚ ਉਸਤਾਦ ਹਰਭਜਨ ਸਿੰਘ, ਸਰਵ ਸੰਤ ਹਰਬੰਸ ਸਿੰਘ ਘੁਲਾ, ਬਲਵੰਤ ਸਿੰਘ, ਸੁਰਜੀਤ ਸਿੰਘ, ਮੋਹਨ ਸਿੰਘ ਤੇ ਸਾਥੀਆਂ ਨੇ ਹਿੱਸਾ ਲਿਆ। ਸਤਿਗੁਰੂ ਜੀ ਤੋਂ ਸਿੱਖੀਆਂ ਕੁਝ ਰਚਨਾਵਾਂ ਪੇਸ਼ ਕੀਤੀਆਂ। ਉਦਾਹਰਣ ਵਜੋਂ :

**- ਮੈਂ ਕਰਮਹੀਨ ਮੋਹਿ ਕਬ ਗਲ ਲਾਵੇਗੋ।**

*- ਮਾਹੀ ਮੇਰਾ ਤੁਰ ਚਲਿਆ*
*ਫਿਰ ਨਹੀਂ ਅਵਣਾ।*

ਰਾਗੀ ਬਲਵੰਤ ਸਿੰਘ ਨੇ ਇਕ ਗੀਤ ਵੀ ਪੇਸ਼ ਕੀਤਾ ਜਿਸ ਦੇ ਬੋਲ ਸਨ -

*ਸਤਿਗੁਰੂ ਜਗਜੀਤ ਜੀਓ*
*ਆ ਦਰਸ ਦਿਖਾਵੋ ਜੀ*
*ਸਾਡੀ ਡੁੱਬਦੀ ਨਈਆ ਨੂੰ*
*ਆ ਪਾਰ ਲੰਘਾਵੋ ਜੀ।*

ਇਹ ਤਾਂ ਸਾਡੇ ਮਨ ਦੀ ਦਸ਼ਾ ਹੀ ਹੈ ਜਿਹੜੀ ਅਸੀਂ ਪ੍ਰਗਟ ਕਰਨੀ ਹੁੰਦੀ ਹੈ ਅਤੇ ਸ਼ਰਧਾਂਜਲੀ ਵੀ ਹੁੰਦੀ ਹੈ। ਪਰ ਹੁਣ ਉਹਨਾਂ ਦੇ ਦਰਸ਼ਨ ਸਤਿਗੁਰੂ ਉਦੈ ਸਿੰਘ ਦੇ ਰੂਪ ਵਿਚ ਹੋਏ ਹਨ।

ਸੰਗੀਤਕਾਰਾਂ ਤੋਂ ਪਹਿਲਾਂ ਜਥੇਦਾਰ ਇਕਬਾਲ ਸਿੰਘ ਨੇ ਹੱਲੇ ਦੇ ਦਿਵਾਨ ਵਿੱਚ ਸੰਗਤ ਵੈਰਾਗੀ ਕੀਤੀ ਸੀ।

### ਧਰਤੀ ਤੇ ਧੁੰਦ ਦਾ ਤੰਬੂ-

**23 ਦਸੰਬਰ 2012** ਦਾ ਇਸ ਤਰ੍ਹਾਂ ਸ਼ੁਰੂ ਹੋਇਆ ਜਿਵੇਂ ਸਾਰੀ ਧਰਤੀ ਨੂੰ ਧੁੰਦ ਨੇ ਤੰਬੂ ਤਾਣ ਕੇ ਢੱਕ ਲਿਆ ਗਿਆ ਹੋਵੇ। ਸਵੇਰੇ ਸਵੇਰੇ ਤਾਂ ਹੱਥ ਪਸਾਰਿਆਂ ਵੀ ਨਜ਼ਰ ਨਹੀਂ ਸੀ ਆਉਂਦਾ। ਏਸੇ ਸਮੇਂ ਸਤਿਗੁਰੂ ਦੇ ਪਿਆਰੇ ਨੀਂਦ ਨੂੰ ਥੋੜ੍ਹਾ ਪਿਆਰ ਕਰ ਸਕਦੇ ਹਨ! ਜੇ ਬਾਹਰ ਦਾ ਵਾਤਾਵਰਨ ਅਨੁਕੂਲ ਨਹੀਂ ਸੀ ਤੇ ਉਹਨਾਂ ਨੇ ਆਗਿਆ ਅਨੁਸਾਰ ਪ੍ਰਤਾਪ ਮੰਦਰ ਵਿਚ ਹੀ ਆਸਾ ਦੀ ਵਾਰ ਦਾ ਕੀਰਤਨ ਕੀਤਾ ਇਸ ਵਿਚ ਹਜ਼ੂਰੀ ਰਾਗੀਆਂ ਨੇ ਆਪਣੇ ਟਕਸਾਲੀ ਢੰਗ ਨਾਲ ਗਾ ਕੇ ਸਾਧ ਸੰਗਤ ਨੂੰ ਮੰਦਰ ਵਲ ਖਿਚ ਲਿਆ। ਮੰਦਰ ਵੱਲ ਆਉਣ ਦਾ ਸਾਧ ਸੰਗਤ ਨੂੰ ਲਾਹਾ ਮਿਲਿਆ ਕਿ ਉਥੇ ਕੀਰਤਨ ਸਮੇਂ ਉਹਨਾਂ ਨੂੰ ਸਤਿਗੁਰੂ ਉਦੈ ਸਿੰਘ ਜੀ ਨੂੰ ਅਤੇ ਮਾਤਾ ਚੰਦ ਕੌਰ ਜੀ ਨੂੰ ਨਮਸਕਾਰ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਇਥੇ ਹੀ ਪ੍ਰਤਾਪ ਮੰਦਰ ਵਿਚ ਹੀ ਇਕ ਘੰਟਾ ਨਾਮ ਸਿਮਰਨ ਕੀਤਾ ਗਿਆ।

### ਸ਼ਿੰਗਾਰਿਆ ਸਵਾਰਿਆ ਸੋਧ ਦੇਂਦਾ ਵਾਤਾਵਰਨ-

ਉਧਰ ਬਾਹਰ ਵਿਸ਼ਾਲ ਪੰਡਾਲ ਦੀ ਤਿਆਰੀ ਚਲਦੀ ਰਹੀ। ਵਿਛਾਈਆਂ ਕੀਤੀਆਂ ਜਾਂਦੀਆਂ ਰਹੀਆਂ। ਸਟੇਜ ਬਣਾਈ ਤੇ ਸ਼ਿੰਗਾਰੀ ਜਾਂਦੀ ਰਹੀ, ਫੁੱਲਾਂ ਨਾਲ ਸ਼ਿੰਗਾਰੀ ਜਾਂਦੀ। ਸਤਿਗੁਰੂ ਉਦੈ ਸਿੰਘ ਜੀ ਦੇ ਆਸਣ ਦੇ ਪਿਛੇ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਮਨਮੋਹਣਾਂ ਚਿੱਤਰ ਸਫੈਦ ਫੁੱਲਾਂ ਵਿਚ ਹੋਰ ਨਿਖਰ ਰਿਹਾ ਸੀ। ਬੇਸ਼ੱਕ ਸਮਾਗਮ 11 ਵਜੇ ਸ਼ੁਰੂ ਹੋਣਾ ਸੀ। ਸੰਗਤ ਵੀ ਧੁੰਦ ਵਿਚੋਂ ਰਾਹ ਲਭਦੀ ਹੋਈ ਜਾਂ ਧੁੰਦ ਨੂੰ ਚੀਰਦੀ ਹੋਈ ਆਪਣੀਆਂ ਸਵਾਰੀਆਂ ਤੇ ਜਾਂ ਬੱਸਾਂ ਆਦਿ ਰਾਹੀਂ ਭੈਣੀ ਸਾਹਿਬ ਵੱਲ ਨੂੰ ਪਹੁੰਚ ਰਹੀ ਸੀ। ਰਸਤੇ ਵਿਚ ਕਿਸੇ ਨੂੰ ਰਾਹ ਪੁਛਣ ਦੀ



ਲੋੜ ਨਹੀਂ ਸੀ ਕਿਉਂਕਿ ਥਾਂ-ਥਾਂ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਿੱਤਰਾਂ ਵਾਲੇ ਹੋਰਡਿੰਗ ਲਗੇ ਹੋਏ ਸਨ ਜਿਨਾਂ ਤੇ ਪ੍ਰੋਗਰਾਮ ਦਾ ਸਮਾ ਵੀ ਦਿੱਤਾ ਹੋਇਆ ਸੀ ਅਤੇ ਉਹਨਾਂ ਹੋਰਡਿੰਗਾਂ ਰਾਹੀਂ ਹੀ ਕੋਈ ਵੀ ਸ੍ਰੀ ਭੈਣੀ ਸਾਹਿਬ ਅਤੇ ਰਾਮਸਰ ਵਲ ਪਹੁੰਚ ਸਕਦਾ ਸੀ। ਰਾਮਸਰ ਦਾ ਵੱਡਾ ਗੇਟ ਲੰਘ ਕੇ ਅੰਦਰ ਸਤਿਗੁਰੂ ਜੀ ਦੇ ਕੋਠੀ ਵਾਲੇ ਪਾਸੇ ਰਸਤੇ ਦੇ ਦੋਹੀਂ ਪਾਸੀਂ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਤਸਵੀਰਾਂ: ਵੱਖ ਵੱਖ ਤਰ੍ਹਾਂ ਦੇ ਭਾਵ ਦਰਸਾ ਰਹੀਆਂ ਸਨ, ਕਿਤੇ ਉਹਨਾਂ ਦੇ ਵੱਖ ਵੱਖ ਉਮਰਾਂ ਦੇ ਚਿੱਤਰ ਸਨ, ਕਿਤੇ ਵੱਖ ਵੱਖ ਵਿਅਕੀਆਂ ਨਾਲ ਜਾਂ ਜੀਵ-ਜੰਤੂ ਨਾਲ ਜਾਂ ਹੱਥਾਂ ਵਿਚ ਫੜੇ ਹੋਏ ਸਾਜਾਂ ਨਾਲ ਚਿੱਤਰ ਸਨ। ਉਹਨਾਂ ਚਿਤਰਾਂ ਨੂੰ ਵੀ ਹਰ ਖੰਭੇ ਉਤੇ ਫੁੱਲਾਂ ਨਾਲ ਸ਼ਿੰਗਾਰਿਆਂ ਹੋਇਆ ਸੀ ਤੇ ਸ਼ਿੰਗਾਰ ਨੂੰ ਵੇਖਦਿਆਂ ਜਦੋਂ ਸੰਗਤ ਹਰੀ ਮੰਦਰ ਵਿਚ ਪਹੁੰਚਦੀ ਤਾਂ ਹਰੀ ਮੰਦਰ ਅੰਦਰ ਵੀ ਕੁਝ ਹਿਲਜੁਲ ਨਜ਼ਰ ਆਉਂਦੀ ਸੀ। ਅੰਦਰ ਜਾ ਕੇ ਪਤਾ ਲਗਦਾ ਸੀ ਕਿ ਇਥੇ ਚਿੱਤਰ ਪ੍ਰਦਰਸ਼ਨੀ ਲਗੀ ਹੋਈ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੇ ਚਿੱਤਰਾਂ ਦੀ ਪ੍ਰਦਰਸ਼ਨੀ। ਉਹ ਵੇਖ ਕੇ ਵੀ ਆਪਣੇ ਮਨ ਅੰਦਰਲਾ ਸਤਿਗੁਰੂ ਜੀ ਦਾ ਚਿੱਤਰ ਹੋਰ ਗੂੜਾ ਉੱਤਰ ਜਾਂਦਾ ਸੀ ਅਤੇ ਹਰ ਕੋਈ ਵੱਡੇ ਪੰਡਾਲ ਵਲ ਵਧਣਾ ਸ਼ੁਰੂ ਹੋ ਜਾਂਦਾ ਸੀ। ਵੇਖਣ ਵਾਲਿਆਂ ਨੂੰ ਸਤਿਗੁਰੂ ਜੀ ਦੇ ਜੀਵਨ ਤੇ ਝਾਤ ਪਾਉਂਦੀਆਂ ਪੁਸਤਕਾਂ

**"ਏਕੁ ਜਿ ਸਾਜਨੁ ਮੈ ਕੀਆ ਸਰਬ ਕਲਾ ਸਮਰਥੁ"**

ਵੀ ਦਿੱਤੀਆਂ ਜਾਂਦੀਆਂ ਸਨ ਉਥੋਂ ਪੰਡਾਲ ਤਕ ਜਾਂਦਿਆਂ ਸਤਿਗੁਰੂ ਜੀ ਦੇ ਚਿੱਤਰ ਦਰਸ਼ਨ ਹੁੰਦੇ ਹੀ ਰਹਿੰਦੇ ਸਨ।

ਸੂਰਜ ਦੀ ਰੌਸ਼ਨੀ ਨੂੰ ਰੋਕਣ ਲਈ ਧੁੰਦ ਭਾਵੇਂ ਪੂਰਾ ਜ਼ੋਰ ਲਾ ਰਹੀ ਸੀ ਪਰ ਉਹ ਧੁੰਦ ਸਾਧ ਸੰਗਤ ਨੂੰ ਠੰਢ ਦੇ ਬਾਵਜੂਦ ਪੰਡਾਲ ਵਲ ਪਹੁੰਚਣ ਤੋਂ ਨਹੀਂ ਸੀ ਰੋਕ ਸਕੀ। ਸਾਧ ਸੰਗਤ ਹੁੰਮ-ਹੁਮਾ ਕੇ ਪੰਡਾਲ ਵਲ ਪਹੁੰਚ ਰਹੀ ਸੀ ਉਸਨੂੰ ਨਾ ਠੰਢ ਦੀ ਪਰਵਾਹ ਸੀ, ਨਾ ਧੁੰਦ ਕਾਰਨ ਹੋਏ ਸਲਾਬੇ ਦੀ। ਉਸ ਅੰਦਰ ਤਾਂ ਨਿਘ ਸੀ ਸਤਿਗੁਰੂ ਜੀ ਤੋਂ ਮਿਲੀਆ ਬਖ਼ਸ਼ਸ਼ਾਂ ਦਾ।

## ਸਤਿਗੁਰ ਦੇ ਦਿਦਾਰ ਚਿਹਰਿਆਂ ਤੇ ਬਹਾਰ ਪਤਝੜੀ-

ਸਟੇਜ ਨੂੰ ਸ਼ਿੰਗਾਰਨ ਵਿਚ ਵਿਸ਼ਵ ਨਾਮਧਾਰੀ ਇਸਤਰੀ ਵਿਦਿਅਕ ਜਥੇ ਅਤੇ ਵਿਸ਼ਵ ਨਾਮਧਾਰੀ ਜਥੇ ਦੇ ਆਹੁਦੇਦਾਰਾਂ ਸੰਤ ਹਰਜੀਤ ਸਿੰਘ, ਬੀਬੀ ਸੁਖਜੀ‌ਤ ਕੌਰ, ਬੀਬੀ ਅਮਰਜੀਤ ਕੌਰ, ਬੀਬੀ ਕੁਲਵੰਤ ਕੌਰ ਅਤੇ ਸੂਬਾ ਬਲਵਿੰਦਰ ਸਿੰਘ ਜਥਿਆਂ ਦੇ ਹੋਰ ਸਾਥੀਆਂ ਨਾਲ ਲਗੇ ਹੋਏ ਸਨ। ਉਹਨਾਂ ਨੂੰ ਪਤਾ ਸੀ ਕਿ ਜਿਨਾਂ ਫੁੱਲਾਂ ਨਾਲ ਸਟੇਜ ਸ਼ਿੰਗਾਰੀ ਜਾ ਰਹੀ ਹੈ ਉਹ ਕੇਵਲ ਪ੍ਰਤੀਕ ਹਨ ਮਹਿਕ ਦੇ। ਜਿਹੜੀ ਗੁਰਸਿਖੀ ਦੀ ਖ਼ੁਸ਼ਬੋ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਕਿਰਪਾ ਨਾਲ ਦੇਸਾਂ ਵਿਦੇਸ਼ਾਂ ਵਿਚ ਫੈਲੀ ਹੋਈ ਹੈ ਉਸ ਸਤਿਗੁਰੂ ਦੇ ਬਾਗ਼ ਦੇ ਮਹਿਕਦੇ ਟਹਿਕਦੇ ਖ਼ੁਸ਼ਬੋਆਂ ਵੰਡਦੇ ਫੁੱਲ ਇਥੇ ਇਕੱਠੇ ਹੋ ਰਹੇ ਹਨ। ਇਹ ਵੱਖਰੀ ਗੱਲ ਹੈ ਕਿ ਆਪਣੇ ਮਾਲੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਵਿਛੋੜੇ ਕਾਰਨ ਉਹਨਾਂ ਅੰਦਰ ਕੁਝ ਨਿੰਬੋਝੂਣਤਾ ਵਾਲੀ ਗੱਲ ਸੀ। ਉਹ ਮੁਰਝਾਏ ਹੋਏ ਸਨ ਪਰ ਜਦੋਂ ਉਹ ਸਟੇਜ ਤੇ ਵੇਖ ਰਹੇ ਸਨ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੀ ਤਸਵੀਰ ਦੇ ਹੇਠਾਂ ਆਸਣ ਉਤੇ ਸੁਭਾਏ ਮਾਨ ਹਨ : ਸਤਿਗੁਰੂ ਉਦੈ ਸਿੰਘ ਜੀ। ਉਹ ਸਾਧ ਸੰਗਤ ਨੂੰ ਨਜ਼ਰ ਭਰ ਕੇ ਤਕ ਰਹੇ ਹਨ ਤਾਂ ਸੰਗਤ ਮਹਿਸੂਸ ਕਰਦੀ ਕਿ ਤਸਵੀਰ ਰਾਹੀਂ ਜੋ ਸੰਦੇਸ਼ ਸਤਿਗੁਰੂ ਜੀ ਤਕ ਆ ਰਿਹਾ ਹੈ ਕਿ ਸਾਧ ਸੰਗਤ ਤੇ ਬਖ਼ਸ਼ਸ਼ਾਂ ਖ਼ੁਸ਼ੀਆਂ ਖੇੜਿਆਂ ਰਹਿਮਤਾਂ ਦਾ ਮੀਂਹ ਸਦਾ ਵਰਸਾਈ ਰਖਣਾ। ਬਖ਼ਸ਼ਸ਼ ਦਾ ਦਰਵਾਜਾ ਸਦਾ ਖੁੱਲ੍ਹਾ ਰਖਣਾ ਹੈ। ਇਸ ਆਸ ਨਾਲ ਕਿ ਇਸ ਦਰ ਤੋਂ ਅਸੀਂ ਬਖ਼ਸ਼ਸ਼ ਹੀ ਝੋਲੀ ਪਵਾ ਕੇ ਲਿਜਾਣੀ ਹੈ ਸਾਧ ਸੰਗਤ ਨਮਸਕਾਰ ਕਰਕੇ ਅਪਣੇ ਮਨ ਨੂੰ ਕੁਝ ਸੰਭਾਲ ਲੈਂਦੀ।

## ਸ੍ਰੀ ਮਾਤਾ ਜੀ ਦੀ ਠੰਢੀ ਛਾਂ-

ਸਤਿਗੁਰੂ ਜੀ ਦੇ ਆਸਣ ਤੇ ਸੁਭਾਏਮਾਨ ਹੋਣ ਦੇ



ਨਾਲ ਨਾਲ ਮਾਤਾ ਜੀ ਵੀ ਨਾਲ ਹੀ ਬਿਰਾਜਮਾਨ ਸਨ। ਇਹ ਸਮਾਂ ਵੀ ਸੰਗਤ ਨੂੰ ਸਦਾ ਨਹੀਂ ਮਿਲਦਾ ਰਿਹਾ ਕਿ ਵਰਤਮਾਨ ਸਤਿਗੁਰੂ ਜੀ ਦੇ ਨਾਲ ਪੂਰਵ ਸਤਿਗੁਰੂ ਜੀ ਦੇ ਮਹਿਲ ਵੀ ਸੁਭਾਏਮਾਨ ਹੋਣ। ਨਾਮਧਾਰੀ ਇਤਿਹਾਸ ਦੇ ਨੇੜੇ ਦੇ ਵਰਕੇ ਫੋਲੀਏ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਜਦੋਂ ਧਰਮ ਵਾਲਾ ਡੰਕਾ ਵਜਾਇਆ ਤਾਂ ਸਤਿਗੁਰੂ ਬਾਲਕ ਸਿੰਘ ਦੇ ਮਹਿਲ ਮਾਤਾ ਤੋਤੀ ਜੀ ਦੂਰ ਹਜ਼ਰੋਂ ਵਿਚ ਸਨ। ਸਤਿਗੁਰੂ ਹਰੀ ਸਿੰਘ ਜੀ ਨੇ ਸਿੱਖੀ ਨੂੰ ਹਰੀ ਰੱਖਣ ਵਾਸਤੇ ਜੋਤ ਕੇ ਜਾਮੇ ਦੇ ਰੂਪ ਵਿਚ ਪੰਥ ਦੀ ਵਾਗਡੋਰ ਸੰਭਾਲੀ ਤਾਂ ਚੀਨੀ ਵਾਲੇ ਪਾਤਸ਼ਾਹ ਦੇ ਮਹਿਲ ਮਾਤਾ ਜੱਸਾ ਜੀ ਉਸ ਵੇਲੇ ਹਾਜ਼ਰ ਨਹੀਂ ਸਨ ਕਿਉਂਕਿ ਉਹ 1871 ਵਿਚ ਹੀ ਇਸ ਆਸਾਰ ਸੰਸਾਰ ਤੋਂ ਕੂਚ ਕਰ ਗਏ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਸਤਿਗੁਰੂ ਹਰੀ ਸਿੰਘ ਜੀ ਦੇ ਮਹਿਲ, ਮਾਤਾ ਜੀਵਨ ਕੌਰ ਜਿਹੜੇ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਾਤਾ ਜੀ ਦੇ ਸਨ, ਦੀ ਠੰਢੀ ਛਾਂ ਮਾਨਣ ਦਾ ਅਵਸਰ ਮਿਲਿਆ। ਉਹ ਸਦਾ ਹੀ ਮਾਤਾ ਜੀ ਦਾ ਸਨਮਾਨ ਕਰਦੇ ਰਹੇ ਅਤੇ ਮਾਤਾ ਜੀ ਨੂੰ ਮੱਥਾ ਟੇਕਦੇ ਰਹੇ। ਇਹ ਸਮਾਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੱਦੀ ਨਸ਼ੀਨ ਹੋਣ ਸਮੇਂ ਨਹੀਂ ਬਣ ਸਕਿਆ ਕਿਉਂ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਹਿਲ ਮਾਤਾ ਭੁਪਿੰਦਰ ਕੌਰ ਜੀ ਬਹੁਤ ਪਹਿਲਾਂ 1924 ਨੂੰ ਇਸ ਮਾਤ ਲੋਕ ਤੋਂ ਪਿਆਨਾ ਕਰ ਚੁਕੇ ਸਨ।

ਅੱਜ ਸਤਿਗੁਰੂ ਉਦੈ ਸਿੰਘ ਜੀ ਇਸ ਪੱਖੋਂ ਆਪਣੇ ਆਪ ਨੂੰ ਖੁਸ਼ਕਿਸਮਤ ਸਮਝਦੇ ਸਨ ਕਿ ਉਹ ਮਾਤਾ ਚੰਦ ਕੌਰ ਦੀ ਛਾਂ ਮਾਣਦੇ ਹਨ। ਉਹ ਸਾਧ ਸੰਗਤ ਵਿਚ ਦਰਸ਼ਨ ਦੇਣ ਸਮੇਂ ਬੜੇ ਆਦਰ, ਸਤਿਕਾਰ, ਹਲੀਮੀ ਨਾਲ ਮਾਤਾ ਚੰਦ ਕੌਰ ਜੀ ਨੂੰ ਮਥਾ ਟੇਕ ਕੇ ਆਕੇ ਆਸਣ ਤੇ ਸੁਭਾਏਮਾਨ ਹੁੰਦੇ ਹਨ। ਉਹਨਾਂ ਦੇ ਨਾਲ ਮਾਤਾ ਜੀ ਦੇ ਬੈਠੇ ਹੋਣਾ ਕੋਈ ਭੁਲੇਖਾ ਨਹੀਂ ਸੀ ਰਹਿਣ ਦਿੰਦਾ ਕਿ ਜਿਵੇਂ ਮਾਤਾ ਯਸੋਧਾ ਭਗਵਾਨ ਕ੍ਰਿਸ਼ਨ ਨੂੰ ਸੁਖ ਦੇਣ ਵਿਚ ਸਹਾਈ ਹੁੰਦੀ ਹੈ ਇਸ ਤਰ੍ਹਾਂ ਹੀ ਜਗਤ ਮਾਤਾ ਚੰਦ ਕੌਰ ਜੀ ਦੀਆਂ ਖ਼ੁਸ਼ੀਆਂ ਵੀ ਸਤਿਗੁਰੂ ਜੀ ਦੇ ਨਾਲ ਹਨ। ਸਟੇਜ ਤੇ ਸਤਿਗੁਰੂ ਜੀ ਨਾਲ ਬੈਠੇ ਪਰਵਾਰ ਵਿਚ ਸੰਤ ਜਗਤਾਰ ਸਿੰਘ, ਬੀਬਾ ਸਾਹਿਬ ਕੌਰ, ਕਾਕਾ ਜੈ ਸਿੰਘ, ਬੀਬੀ ਗੁਰਸ਼ਰਨ ਕੌਰ, ਬੀਬੀ ਬਲਜੀਤ ਕੌਰ, ਜਗਦੀਪ ਸਿੰਘ ਐਮ. ਡੀ., ਸੂਬਾ ਸਤਿਨਾਮ ਸਿੰਘ ਨਾਮਧਾਰੀ, ਮਾਨਵਜੀਤ ਸਿੰਘ, ਸ਼ੇਰ ਸਿੰਘ ਚਾਵਲਾ, ਚਰਨਜੀਤ ਕੌਰ (ਚਰਨ) ਯੂ. ਐਸ. ਏ., ਬਿਸ਼ਨ ਕੌਰ, ਕਾਕਾ ਉੱਤਮ ਸਿੰਘ, ਬੀਬੀ ਉੱਜਲ ਕੌਰ ਅਦਿ ਹਾਜ਼ਰ ਸਨ। ਸੇਵਕਾਂ ਵਿਚ ਸੰਤ ਬਲਦੇਵ ਸਿੰਘ (ਕਾਕੂ), ਸੰਤ ਸਤਨਾਮ ਸਿੰਘ, ਕਰਤਾਰ ਸਿੰਘ, ਰਸ਼ਪਾਲ ਸਿੰਘ, ਮਹਿੰਦਰ ਸਿੰਘ ਪੂਰਬਾ ਅਤੇ ਪਤਵੰਤੇ ਸਜਣ ਸਟੇਜ ਤੇ ਹਾਜ਼ਰ ਸਨ ਕੁਝ ਹੋ ਰਹੇ ਸਨ।

## ਰੂਹਾਨੀ ਤ੍ਰਿਪਤੀ ਦਾ ਸੰਸਾਰ- ਇਲਾਹੀ ਕੀਰਤਨ ਦੀ ਫੁਹਾਰ-

23 ਤਾਰੀਕ ਨੂੰ ਪੰਡਾਲ ਵਿਚ ਆਰੰਭ ਹੋਏ ਰੂਹਾਨੀ ਕੀਰਤਨ ਨੇ ਸਾਧ ਸੰਗਤ ਨੂੰ ਮਿੱਠਾ ਮਿੱਠਾ ਕੰਨ ਰਸ ਦੇਣਾ ਸ਼ੁਰੂ ਕੀਤਾ। ਸ਼ਬਦ ਸੀ-

**ਧਰ ਜੀਅਰੇ ਇਕ ਟੇਕ ਤੂ**
**ਲਾਹਿ ਬਿਡਾਨੀ ਆਸ॥**
**ਨਾਨਕ ਨਾਮੁ ਧਿਆਇਐ**
**ਕਾਰਜੁ ਆਵੈ ਰਾਸਿ॥**

ਏਸ ਸ਼ਬਦ ਨੂੰ ਗਾਇਨ ਕਰਨ ਵਿਚ ਮੁੱਖ ਸੁਰ ਸਤਿਗੁਰੂ ਜੀ ਦੇ ਸਾਜੇ ਨਿਵਾਜੇ ਰਾਗੀ ਬਲਜੀਤ ਸਿੰਘ ਦੀ ਸੀ ਉਸਦਾ ਸਾਥ ਦੇ ਰਹੇ ਸਨ ਗੁਰਮੀਤ ਸਿੰਘ, ਫ਼ਤਹ ਸਿੰਘ ਆਦਿ। ਉਹਨਾਂ ਨੇ ਰਾਗ ਆਸਾਵਰੀ ਵਿਚ ਸਵਾ ਚੌਦਾਂ ਮਾਤਰਾਂ ਵਿਚ ਸ਼ਬਦ ਗਇਨ ਕੀਤਾ। ਸਾਧ ਸੰਗਤ ਜਿਥੇ ਇਹ ਸ਼ਬਦ ਕਰਕੇ ਜੁੜ ਬੈਠੀ ਉਥੇ ਸੰਗੀਤ ਦੀ ਸੂਝ ਸਮਝ ਰਖਣ ਵਾਲਿਆਂ ਦਾ ਧਿਆਨ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਚਲਾ ਗਿਆ ਜਿਨ੍ਹਾਂ ਦੀ ਰਹਿਮਤ ਕਰਕੇ ਇਹਨਾਂ ਰਾਗੀਆਂ ਨੂੰ ਇਹ ਦੁਰਲਭ ਰੀਤਾਂ ਇਸ ਤਰ੍ਹਾਂ ਦੀਆਂ ਮਾਤਰਾਂ ਵਿਚ ਸਿਖਣ ਦਾ ਸੁਭਾਗ ਪ੍ਰਾਪਤ ਹੁੰਦਾ ਰਿਹਾ ਹੈ।



ਇਸੇ ਜਥੇ ਨੇ ਦੂਸਰਾ ਸ਼ਬਦ ਗਾਇਨ ਕੀਤਾ-

**ਸੁਣਿ ਸਾਜਨ ਪ੍ਰੇਮ ਸੰਦੇਸਰਾ ਅਖੀ ਤਾਰ ਲਗੰਨਿ॥**

ਇਹ ਸ਼ਬਦ ਰਾਗ ਖਮਾਜ ਵਿਚ ਗਾਇਨ ਕੀਤਾ ਗਿਆ।

ਫੇਰ ਦੂਜੇ ਜਥੇ ਦੀ ਵਾਰੀ ਸੀ, ਆਪਣੀ, ਗੁਰਮਤ ਸੰਗੀਤ ਅਤੇ ਸ਼ਾਸਤਰੀ ਸੰਗੀਤ ਦੀ ਕਲਾ ਕੌਸ਼ਲਤਾ ਨਾਲ ਸਾਧ ਸੰਗਤ ਨੂੰ ਨਿਹਾਲ ਕਰਨ ਦੀ। ਇਸ ਦੀ ਅਗਵਾਈ ਕਰ ਰਹੇ ਸਨ ਉਸਤਾਦ ਹਰਭਜਨ ਸਿੰਘ। ਉਹਨਾਂ ਨੇ ਸ਼ਬਦ ਗਾਇਨ ਸ਼ੁਰੂ ਕੀਤਾ :

**ਸਤਿਗੁਰ ਮੂਰਤਿ ਕਉ ਬਲਿ ਜਾਉ॥**

ਉਹਨਾਂ ਦਾ ਸਾਥ ਦੇ ਰਹੇ ਸਨ ਉਸਤਾਦ ਸੁਰਜੀਤ ਸਿੰਘ, ਉਸਤਾਦ ਗੁਰਦੇਵ ਸਿੰਘ, ਸਰਵ ਸੰਤ ਹਰਬੰਸ ਸਿੰਘ ਘੁਲਾ, ਮੋਹਨ ਸਿੰਘ, ਸੁਖਦੇਵ ਸਿੰਘ, ਬਲਵੰਤ ਸਿੰਘ, ਹਰਪ੍ਰੀਤ ਸਿੰਘ ਸੋਨੂੰ ਅਤੇ ਹੋਰ ਬਹੁਤ ਸਾਰੇ ਗੁਰਬਾਣੀ ਦੇ ਗਾਇਕ।

ਸ਼ਾਂਤੀ ਸੀ ਪੰਡਾਲ ਵਿਚ ਪਰ ਕੁਝ ਉਦਾਸੀ ਸੀ। ਸਤਿਗੁਰੂ ਜੀ ਦੀ ਮੂਰਤ ਦੇਖ ਕੇ ਅਤੇ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਮਨ ਕੁਝ ਕੁਝ ਟਿਕਦਾ ਸੀ। ਪਰ ਸਮਾਂ ਤਾਂ ਲਗਣਾ ਹੀ ਸੀ ਸੋ ਲਗ ਰਿਹਾ ਸੀ । ਉਂਜ ਸਾਰੇ ਬਲਿ ਬਲਿ ਜਾ ਰਹੇ ਸਨ। ਕੁਝ ਸੂਝਵਾਨ ਵਿਅਕਤੀ ਕਹਿ ਰਹੇ ਸਨ ਕਿ ਇਹ ਗੁਰਮਤ ਸੰਗੀਤ ਦੀ ਪ੍ਰਪੰਰਾ ਸਤਿਗੁਰੂ ਨਾਨਕ ਦੇ ਸਮੇਂ ਤੋਂ ਗੁਰੂ ਘਰ ਵਿਚ ਚਲੀ ਆ ਰਹੀ ਹੈ। ਸਤਿਗੁਰੂ ਗੋਬਿੰਦ ਸਿੰਘ ਜੀ ਨੂੰ ਭਾਵੇਂ ਲੜਾਈ ਦੇ ਮੈਦਾਨ ਵਿਚ ਵੈਰੀਆਂ ਨੂੰ ਸੋਧਣਾ ਪੈਂਦਾ ਸੀ ਪਰ ਗੁਰਮਤਿ ਸੰਗੀਤ ਦੀ ਪ੍ਰੰਪਰਾ ਉਹਨਾਂ ਦੇ ਅਨੰਦਪੁਰੀ ਦਰਬਾਰ ਦੀਆਂ ਰੌਣਕਾਂ ਸਨ। ਇਹ ਰੌਣਕਾਂ ਅੱਜ ਭੈਣੀ ਸਾਹਿਬ ਵਿਖੇ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਦੀ ਯਾਦ ਸਾਡੇ ਮਨਾਂ ਨੂੰ ਕਿਵੇਂ ਬੇਚੈਨ ਕਰਦੀ ਹੈ ਇਸ ਦੀ ਮਿਸਾਲ ਸੰਤ ਜਗਦੀਸ਼ ਸਿੰਘ ਵਰਿਆਮ ਨੇ ਪੰਜਾਬ ਦੇ ਉਚਕੋਟੀ ਦੇ ਫੋਟੋਗ੍ਰਾਫਰ ਤੇ ਸਾਹਿਤਕਾਰ ਹਰਭਜਨ ਬਾਜਵਾ ਦੀ ਦਿੱਤੀ। ਉਹ ਵਰਿਆਮ ਜੀ ਨਾਲ ਫੋਨ ਤੇ ਗੱਲ ਕਰਕੇ ਸਤਿਗੁਰੂ ਜੀ ਬਾਰੇ ਕੁਝ ਕਹਿਣਾ ਚਾਹੁੰਦਾ ਪਰ ਹੈਲੋਂ ਤੋਂ ਵੱਧ ਬੋਲ ਉਹਨਾਂ ਦੇ ਅੰਦਰੋਂ ਨਾ ਨਿਕਲਿਆ। ਟੈਲੀਫੋਨ ਤੇ ਹੀ ਉਹਨਾਂ ਦੇ ਰੋਂਦੇ ਹੋਣ ਦਾ ਅਹਿਸਾਸ ਹੋ ਰਿਹਾ ਸੀ।

ਇਧਰ ਸਤਿਗੁਰੂ ਜੀ ਸਾਨੂੰ ਢਾਰਸ ਬੰਧਾ ਰਹੇ ਸਨ। ਰਾਗੀਆਂ ਦੇ ਸ਼ਬਦ ਗਾਇਨ ਤੋਂ ਬਾਅਦ ਸਟੇਜ ਤੇ ਆਈਆਂ ਪਾਲਕੀਆਂ ਦਸ ਰਹੀਆਂ ਸਨ ਕਿ ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੀਆਂ ਬੀੜਾਂ ਲਿਆਉਣੀਆਂ ਹਨ ਅਤੇ ਪਾਠਾਂ ਦੇ ਭੋਗ ਪੈਣੇ ਹਨ। ਜਦੋਂ ਬੀੜਾਂ ਲਿਆਂਦੀਆਂ ਗਈਆਂ ਸਤਿਗੁਰੂ ਜੀ, ਮਾਤਾ ਜੀ ਸਟੇਜ ਤੇ ਬੈਠੇ ਸਭ ਪਤਵੰਤੇ ਸਜਣ ਅਤੇ ਸਾਧ ਸੰਗਤ ਉਹਨਾਂ ਦੇ ਸਤਿਕਾਰ ਵਿਚ ਖੜ੍ਹੀ ਹੋ ਗਈ। ਬੀੜਾਂ ਦਾ ਪਾਲਕੀਆਂ ਵਿਚ ਪ੍ਰਕਾਸ਼ ਕੀਤਾ ਗਿਆ। ਸ੍ਰੀ ਸਤਿਗੁਰੂ ਜੀ, ਮਾਤਾ ਜੀ, ਉਹਨਾਂ ਨੂੰ ਨਮਸਕਾਰ ਕਰਕੇ ਬੈਠ ਗਏ, ਸਾਧ ਸੰਗਤ ਵੀ ਬੈਠ ਗਈ। ਸ੍ਰੀ ਆਦਿ ਗ੍ਰੰਥ ਸਾਹਿਬ ਦੇ 764 ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ 15 ਪਾਠਾਂ ਦੇ ਭੋਗ ਪਾਏ ਗਏ। ਬੜੇ ਸਹਿਜ ਨਾਲ। ਭੋਗ ਦੇ ਸਲੋਕਾਂ ਦਾ ਇਕ ਇਕ ਸ਼ਬਦ ਸਮਝ ਆ ਰਿਹਾ ਸੀ। ਸੰਤ ਮਹਿੰਦਰ ਸਿੰਘ ਪੂਰਬਾ ਨੇ ਅਰਦਾਸ ਕੀਤੀ।

ਸਟੇਜ ਤੋਂ ਹੋਈ ਅਨਾਉਂਸਮੈਂਟ ਅਨੁਸਾਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੇਵਕਾਂ ਨੇ ਸਤਿਗੁਰੂ ਉਦੈ ਸਿੰਘ ਜੀ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਬੰਨ੍ਹੀ, ਵਰਤੀ ਹੋਈ ਦਸਤਾਰ ਭੇਟ ਕੀਤੀ। ਸਤਿਗੁਰੂ ਜੀ ਨੇ ਬੜੇ ਸਤਿਕਾਰ ਨਾਲ ਉਹ ਦਸਤਾਰ ਸਵੀਕਾਰ ਕੀਤੀ ਅਤੇ ਉਥੇ ਹੀ ਇਕ ਇਕ ਲੜ ਕਰਕੇ ਬੱਧੀ ਹੋਈ ਦਸਤਾਰ ਲਾਹ ਕੇ ਠੀਕ ਤਰ੍ਹਾਂ ਨਾਲ ਸਿਰ ਦੇ ਕੇਸਾਂ ਨੂੰ ਸੰਭਾਲ ਕੇ, ਵਿੱਚ ਕੰਘਾ ਰੱਖ ਕੇ, ਦਸਤਾਰ ਸਜਾ ਲਈ। ਦਸਤਾਰ ਸਜਾ ਕੇ ਸਤਿਗੁਰੂ ਜੀ ਨੇ ਸ੍ਰੀ ਮਾਤਾ ਚੰਦ ਕੌਰ ਨੂੰ ਪੂਰੇ ਆਦਰ ਸਤਿਕਾਰ ਨਾਲ ਮੱਥਾ ਟੇਕ ਕੇ ਅਸ਼ੀਰਵਾਦ ਲਿਆ ਅਤੇ ਉਸ ਤਰ੍ਹਾਂ ਹੀ ਦਰਬਾਰ ਸਾਹਿਬ ਦੀਆਂ ਬੀੜਾਂ ਨੂੰ ਮੱਥਾ ਟੇਕ ਕੇ ਆਪਣੇ ਆਸਣ ਤੇ ਸੁਭਾਏਮਾਨ ਹੋਏ। ਦਸਤਾਰ ਦੇ ਨਾਲ ਆਪ ਜੀ ਨੂੰ ਨਾਮਧਾਰੀ ਪੰਥ ਦੀ ਸਾਜਨਾ ਦੀ 150 ਸਾਲਾ ਯਾਦਗਾਰ ਸਮੇਂ ਜਾਰੀ ਕੀਤੇ ਗਏ ਸਿੱਕਿਆਂ ਦਾ ਸੈੱਟ



ਵੀ ਭੇਟ ਕੀਤਾ ਗਿਆ। ਇਹ ਸਿੱਕੇ - ਸੌ ਰੁਪਏ ਦਾ ਇੱਕ ਅਤੇ 5-5 ਰੁਪਈਏ ਦੇ ਪੰਜ ਸਨ। ਇਹ ਸਾਰਾ ਕੁਝ ਸਤਿਗੁਰੂ ਜੀ ਨੂੰ ਭੇਟ ਕਰਨ ਦਾ ਮਾਣ ਜਿਨਾਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੇਵਕਾਂ ਨੂੰ ਮਿਲਿਆ ਉਹਨਾਂ ਦੇ ਨਾਂ ਹਨ : ਸਰਵ ਸੰਤ ਕਰਤਾਰ ਸਿੰਘ ਬਲਦੇਵ ਸਿੰਘ (ਕਾਕੂ), ਸਤਨਾਮ ਸਿੰਘ, ਰਸ਼ਪਾਲ ਸਿੰਘ, ਗੁਰਮੁਖ ਸਿੰਘ ਕੁੱਲੂ, ਹਰਪਾਲ ਸਿੰਘ, ਸੁਖਦੇਵ ਸਿੰਘ ਸੁੱਖੀ, ਆਸਾ ਸਿੰਘ, ਬਘੇਲ ਸਿੰਘ, ਰਣਜੀਤ ਸਿੰਘ, ਵਰਿਆਮ ਸਿੰਘ, ਦਰਸ਼ਨ ਸਿੰਘ ਅਤੇ ਸੰਤ ਮਹਿੰਦਰ ਸਿੰਘ ਪੂਰਬਾ।

ਸਤਿਗੁਰੂ ਜੀ ਨੇ ਦਸਤਾਰ ਸਜਾ ਕੇ ਸਾਧ ਸੰਗਤ ਨੂੰ ਜਦ ਦਰਸ਼ਨ ਦਿਤੇ ਤਾਂ ਧੁੰਦ ਨਾਲ ਲੁਕਣ ਮਿਟੀ ਖੇਡਦੇ ਸੂਰਜ ਨੇ ਵੀ ਆ ਵਿਖਾਲੀ ਦਿਤੀ। ਸਾਧ ਸੰਗਤ ਦੇ ਮਨ ਵਿਚ ਆ ਗਈ ਕਿ ਹੁਣ ਭਾਨ ਉਦੈ ਹੋ ਗਿਆ ਹੈ। ਇਸ ਦਾ ਤਪ ਤੇਜ਼ ਹੋਰ ਵਧਣਾ ਹੀ ਹੈ ਜਿਸਨੇ ਸਿੱਖਾਂ ਸੇਵਕਾਂ ਦੀਆਂ ਮਨ ਦੀਆਂ ਮੁਰਾਦਾਂ ਪੂਰੀਆਂ ਕਰਨੀਆਂ ਹਨ, ਉਹਨਾਂ ਨੂੰ ਸਿੱਧੇ ਰਾਹ ਪਾਈ ਰਖਣਾ ਹੈ ਅਤੇ ਸੰਸਾਰ ਵਿਚ ਉਚੀਆਂ ਸੁਚੀਆਂ ਕਦਰਾਂ ਕੀਮਤਾਂ ਨਾਲ ਜੋੜੀ ਰਖਣਾ ਹੈ ਤਾਂਕਿ ਕੇਵਲ ਨਾਮਧਾਰੀਆਂ ਦਾ ਹੀ ਨਹੀਂ ਸੰਸਾਰ ਦੇ ਸਮੁੱਚੇ ਵਿਅਕਤੀਆਂ ਦਾ ਹੀ ਨਹੀਂ, ਸਮੁੱਚੀ ਮਨੁੱਖਤਾ ਦਾ, ਜੀਵ-ਜੰਤੂਆਂ, ਪੰਛੀਆਂ, ਵਣ-ਤਿਣ, ਬਨਸਪਤੀ ਸਭ ਦਾ ਭਲਾ ਹੋ ਸਕੇ ਅਤੇ ਅਕਾਲ ਪੁਰਖ ਦੀ ਬਣਾਈ ਹੋਈ ਇਹ ਧਰਤੀ ਦੇ ਸੁਖਾਂ ਵਿਚ ਵਾਧਾ ਹੋ ਸਕੇ। ਪ੍ਰਿਥਵੀ ਗ੍ਰਹਿ ਨੂੰ ਕਿਸੇ ਦੀ ਨਜ਼ਰ ਨਾ ਲਗ ਸਕੇ।

ਸ੍ਰੀ ਦਸਮ ਗ੍ਰੰਥ ਸਾਹਿਬ ਦੇ ਉਹ ਹੀ ਪਾਠ ਪ੍ਰਵਾਨ ਕੀਤੇ ਗਏ ਜਿਹੜੇ ਉੱਚੀ ਸੁੱਚੀ ਸੁੱਚ ਸੋਧ ਦੀ ਮਰਯਾਦਾ ਰੱਖ ਕੇ ਪਾਠੀਆਂ ਨੇ ਕੀਤੇ ਸਨ। ਇਹਨਾਂ ਪਾਠੀਆਂ ਵਿਚ ਹੇਠ ਲਿਖੇ ਨਾਂ ਸੰਭਾਲਣੇ ਸਹੀ ਹਨ-

ਰਾਗੀ ਬਲਵੰਤ ਸਿੰਘ, ਬਲਦੇਵ ਸਿੰਘ ਕਾਕੂ, ਮਾਸਟਰ ਦਰਸ਼ਨ ਸਿੰਘ, ਆਸਾ ਸਿੰਘ, ਦਰਸ਼ਨ ਸਿੰਘ ਲਾਂਗਰੀ, ਸੂਬਾ ਰੇਸ਼ਮ ਸਿੰਘ, ਬਲਬੀਰ ਸਿੰਘ ਪਾਠੀ, ਰਾਗੀ ਹਰਜਿੰਦਰ ਸਿੰਘ, ਬਘੇਲ ਸਿੰਘ, ਸ਼ਾਮ ਸਿੰਘ ਤੇ ਕਾਕਾ ਜੈ ਸਿੰਘ। ਇਕ ਪਾਠ ਸੰਤ ਬਲਕਾਰ ਸਿੰਘ ਜਿਹੜੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੇਵਕ ਰਹੇ ਹਨ ਨੇ ਸਤਿਗੁਰੂ ਜੀ ਦੀ ਯਾਦ ਵਿਚ ਟਰਾਂਟੋ ਕਨੇਡਾ ਤੋਂ ਭੇਜ ਕੇ ਉਸ ਦਾ ਭੋਗ ਪੁਆਇਆ। ਇੱਕ-ਇੱਕ ਪਾਠ ਸੰਤ ਬਚਿੱਤਰ ਸਿੰਘ ਬੀੜ ਅਤੇ ਕਥਾ ਵਾਚਕ ਸੰਤ ਨਿਸ਼ਾਨ ਸਿੰਘ ਨੇ ਕਰ ਕੇ ਭੋਗ ਪੁਆਏ।

ਸਤਿਗੁਰੂ ਉਦੈ ਸਿੰਘ ਜੀ ਨੂੰ ਨਮਸਕਾਰ ਕਰਕੇ ਦਸਤਾਰਾਂ ਭੇਟ ਕਰਨ ਆਉਣ ਵਾਲੀਆਂ ਦੀ ਸਟੇਜ ਉਤੇ ਲੰਮੀ ਕਤਾਰ ਸੀ। ਅਨਾਊਂਸ ਕੀਤਾ ਜਾ ਰਿਹਾ ਸੀ ਕੁਝ ਵਿਸ਼ੇਸ਼ ਦਸਤਾਰਾਂ ਬਾਰੇ ਜਿਵੇਂ- ਮਾਤਾ ਜੱਸਾ, ਸਤਿਗੁਰੂ ਰਾਮ ਸਿੰਘ ਜੀ ਦੇ ਮਹਿਲ, ਦਾ ਪੇਕਾ ਪਰਵਾਰ। ਕੁਝ ਵਿਅਕਤੀਆਂ ਤੇ ਸੰਸਥਾਵਾਂ ਜਿਵੇਂ : ਤਖ਼ਤਾਂ ਵਲੋਂ, ਰਾਧਾ ਸੁਆਮੀ ਸਤਿਸੰਗ ਬਿਆਸ ਵਲੋਂ ਅਤੇ ਹੋਰ ਪ੍ਰਮੁੱਖ ਹਸਤੀਆਂ ਵਲੋਂ। ਇਹਨਾਂ ਦਸਤਾਰ ਭੇਟ ਕਰਨ ਵਲਿਆਂ ਦੀ ਇਕ ਲਿਸਟ ਸੀ ਕੁਝ ਨਾਵਾਂ ਦੀ ਇੱਕ ਸੂਚੀ ਹੇਠਾਂ ਦਿੱਤੀ ਜਾ ਰਹੀ ਹੈ :

1. ਧਰੌੜ ਤੋਂ - ਮਾਤਾ ਜੱਸਾਂ ਜੀ ਦੇ ਪੇਕੇ ਪਰਿਵਾਰ ਤੋਂ
2. ਤਖ਼ਤ ਸ੍ਰੀ ਹਜ਼ੂਰ ਸਾਹਿਬ ਤੋਂ
3. ਰਾਧਾ ਸੁਆਮੀ ਡੇਰਾ ਬਿਆਸ
4. ਸੰਤ ਨਿਰੰਕਾਰੀ ਮੰਡਲ ਦਿੱਲੀ
5. ਕੋਟ ਧਰਮ ਕਾ ਡੇਰਾ
6. ਉਦਾਸੀ ਸੰਪਰਦਾ
7. ਸੇਵਾ ਪੰਥੀ ਗੋਨੇਆਣ
8. ਪਰਿਵਾਰ ਸੂਬਾ ਸਤਨਾਮ ਸਿੰਘ ਨਾਮਧਾਰੀ
9. ਬਾਬਾ ਹਰਜੀਤ ਸਿੰਘ ਨੀਲਧਾਰੀ ਮਹਿਤਾ ਚੌਕ
10. ਡੇਰਾ ਬਾਬਾ ਜਰਨੈਲ ਸਿੰਘ ਆਲੋਵਾਲ
11. ਡੇਰਾ ਮਹਾਰਾਜ ਜੰਗ ਸਿੰਘ ਧਰਮੂਕੋਟ
12. ਸ੍ਰੀ ਭੈਣੀ ਸਾਹਿਬ ਪੰਚਾਇਤ ਨਗਰ ਨਿਵਾਸੀ
13. ਸੰਤ ਭੁਪਿੰਦਰ ਸਿੰਘ ਖੇੜਾ
14. ਭਾਈ ਜਗਤਾ ਜੀ ਗੋਨਿਆਣਾ ਮੰਡੀ



15. ਪੂਜਯ ਪਰਮ ਪ੍ਰਮੁੱਖ ਸੁਆਮੀ ਜੀ, ਗੁਜਰਾਤ

16. ਸ੍ਰੀ ਨਾਨਕਸਰ ਆਸ਼ਰਮ ਸਿਆੜ੍ਹ (ਭਾਈ ਮਨਮੋਹਨ ਸਿੰਘ ਊਭੀ ਸੈਕਟਰੀ ਦਰਬਾਰ)

17. 111 ਸੰਤ ਬਲਵੰਤ ਸਿੰਘ ਸਿਧਸਰ ਸਿਹੋੜਾ ਸਾਹਿਬ

18. ਦਿਵਯ ਜਯੋਤੀ ਜਾਗ੍ਰਤੀ ਸੰਸਥਾਨ

19. ਬਾਬਾ ਜਗਮੋਹਨ ਸਿੰਘ ਜਮਨਾ ਨਗਰ

20. ਡੇਰਾ ਸੱਚਾ ਸੌਦਾ ਸਿਰਸਾ

21. ਮਹੰਤ ਧੂਣੀ ਦਾਸ ਹਰਦੁਆਰ

22. ਭਾਈ ਵਰਿੰਦਰ ਸਿੰਘ ਮਾਛੀਵਾੜਾ ਸਾਹਿਬ

23. ਸ੍ਰੀ ਸੁਬੇਗ ਸਿੰਘ ਅਨੰਦ - ਨੰਗਲ ਬਿਹਾਲਾ

24. ਬਾਬਾ ਦਰਸ਼ਨ ਸਿੰਘ - ਅੰਮ੍ਰਿਤਸਰ

25. ਬੜੂ ਸਾਹਿਬ - ਬਾਬਾ ਇਕਬਾਲ ਸਿੰਘ

26. ਮਹੰਤ ਧਿਆਨ ਸਿੰਘ ਪੌਂਟਾ ਸਾਹਿਬ

27. ਮਹੰਤ ਜਵਾਲਾ ਸਿੰਘ ਹਰਖੋਵਾਲ ਖ਼

28. ਸੰਤ ਦੀਦਾਰ ਸਿੰਘ ਹਰਖੋਵਾਲ

29. ਨਿਰਮਲ ਡੇਰਾ ਕਾਉਂਕੇ ਕਲਾਂ

30. ਸੰਤ ਸਤਨਾਮ ਸਿੰਘ ਨਿਰਮਲ ਕੁਟੀਆ - ਹੁਸ਼ਿਆਰਪੁਰ

31. ਬਾਬਾ ਬਲਬੀਰ ਸਿੰਘ ਸੀਚੇਵਾਲ ਹੁਸ਼ਿਆਰਪੁਰ

32. ਸ ਪ੍ਰੇਮ ਸਿੰਘ ਚੰਦੂਮਾਜਰਾ

33. ਬੀਬੀ ਇੰਦਰਜੀਤ ਕੌਰ (ਸਿੰਘ ਸਾਹਿਬ ਯੋਗੀ ਜੀ ਦੀ ਧਰਮ ਪਤਨੀ ਯੂ. ਐਸ.ਏ.)

34. ਬੀਬੀ ਰਜਿੰਦਰ ਕੌਰ ਭੱਠਲ

35. ਸੁਰਿੰਦਰ ਸਿੰਘ ਨੀਲਧਾਰੀ

36. ਸ. ਬਲਵਿੰਦਰ ਮੋਹਨ ਸਿੰਘ ਸੰਧੂ ਵਲੋਂ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ

ਸਟੇਜ ਉਤੇ ਇਕ ਪਾਸੇ ਸੰਤ ਸਮਾਜ, ਸਾਧੂ, ਸੰਤ ਮਹਾਤਮਾ ਅਤੇ ਦੂਜੇ ਪਾਸੇ ਰਾਜਨੀਤਕ ਆਗੂ ਸਤਿਗੁਰੂ ਜੀ ਪ੍ਰਤੀ ਪਿਆਰ ਸਤਿਕਾਰ ਪ੍ਰਗਟ ਕਰਨ ਲਈ ਹਾਜ਼ਰ ਹੋਏ ਬੈਠੇ ਹੋਏ ਸਨ। ਉਹਨਾਂ ਸਾਰਿਆਂ ਨੇ ਆਪਣੇ ਵਲੋਂ ਸਤਿਗੁਰੂ ਜੀ ਪ੍ਰਤੀ ਬੜੇ ਮਿੱਠੇ ਪਿਆਰੇ ਸ਼ਬਦਾਂ ਵਿਚ ਬੜੀ ਭਾਵ ਪੂਰਨ ਭਾਸ਼ਾ ਵਿਚ ਆਪਣੇ ਉਦਗਾਰ ਪ੍ਰਗਟ ਕੀਤੇ। ਉਹਨਾਂ ਵਿਚੋਂ ਕੁਝ ਦੇ ਵਿਚਾਰ ਇਸ ਤੋਂ ਅਗਲੇ ਸਫ਼ਿਆਂ ਵਿਚ ਪ੍ਰਕਾਸ਼ਿਤ ਕੀਤੇ ਜਾ ਰਹੇ ਹਨ :

## ਸ਼ਰਧਾਂਜਲੀਆਂ

**ਸੱਚੇ ਪਾਤਸ਼ਾਹ ਸਮੁੱਚੇ ਪੰਥ ਨੂੰ ਇਕਜੁੱਟਤਾ ਨਾਲ ਚੱਲਣ ਦੀ ਸਮਰਥਾ ਬਖਸ਼ੇ–**

**ਸ. ਪਰਮਜੀਤ ਸਿੰਘ ਸਰਨਾ, ਪ੍ਰਧਾਨ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ** ਅੱਜ ਸਮੁੱਚਾ ਸਿੱਖ ਜਗਤ ਔਰ ਨਾਮਧਾਰੀ ਦਰਬਾਰ ਬਾਬਾ ਜਗਜੀਤ ਸਿੰਘ ਮਹਾਂਪੁਰਸ਼ਾਂ ਦੀ ਯਾਦ ਵਿਚ ਸ਼ਰਧਾਂਜਲੀ ਸਮਾਗਮ ਸਮੇਂ ਔਰ ਦਸਤਾਰਬੰਦੀ ਵੇਲੇ ਇਕੱਠਾ ਹੋਇਆ ਹੈ। ਮੈਨੂੰ ਇਸ ਗੱਲ ਦਾ ਮਾਣ ਪ੍ਰਾਪਤ ਹੈ ਕਿ ਸਾਡੇ ਸਤਿਕਾਰਯੋਗ ਸ. ਹਰਵਿੰਦਰ ਸਿੰਘ ਹੰਸਪਾਲ ਦੇ ਰਾਹੀਂ ਤਿੰਨ ਵਾਰ ਬਹੁਤ ਨਜ਼ਦੀਕੀ ਹੋ ਕੇ, ਉਹਨਾਂ ਦੀ ਸੰਗਤ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਹੈ। ਇਕ ਵਾਰ ਤਾਂ ਅੰਮ੍ਰਿਤ ਵੇਲੇ ਜਥੇਦਾਰ ਗੁਰਚਰਨ ਸਿੰਘ ਟੌਹੜਾ ਜਦ ਦਿੱਲੀ ਆਏ ਹੋਏ ਸਨ ਤਾਂ ਸਵੇਰੇ ਸਵੇਰੇ ਮਾਨਸਰੋਵਰ ਗਾਰਡਨ ਦੇ ਵਿਚ ਜਿਥੇ ਉਹਨਾਂ ਦਾ ਨਿਵਾਸ ਸੀ ਉਥੇ ਅਸੀਂ ਉਹਨਾਂ ਦੀ ਚਰਨ ਛੋਹ ਪ੍ਰਾਪਤ ਕੀਤੀ। ਟੌਹੜਾ ਸਾਹਿਬ ਨੇ ਵਿਚਾਰ ਵਟਾਂਦਰਾ ਕੀਤਾ। ਅਕਾਲ ਪੁਰਖ ਅੱਗੇ ਅਰਦਾਸ ਕਰਦਾ ਹਾਂ ਕਿ ਸੱਚੇ ਪਾਤਸ਼ਾਹ ਸਮੁੱਚਾ ਪੰਥ ਇਕੱਠਾ ਹੋਵੇ ਤਾਂਕਿ ਪੰਥ ਦੀ ਚੜ੍ਹਦੀ ਕਲਾ ਵੱਲ ਜਾ ਸਕੀਏ, ਕੋਈ ਦੁਫੇੜ ਨਾ ਪਵੇ। ਇਹੀ ਆਪਣੀ ਸ਼ਰਧਾ ਤੇ ਸਤਿਕਾਰ ਦੇ ਫੁੱਲ ਭੇਟ ਕਰਦਾ ਹਾਂ ਤੇ ਅਰਦਾਸ ਕਰਦਾ ਹਾਂ ਕਿ ਸੱਚੇ ਪਾਤਸ਼ਾਹ ਸਮੁੱਚੇ ਪੰਥ ਨੂੰ ਇਕੱਜੁਟਤਾ ਨਾਲ ਚੱਲਣ ਦੀ ਸਮਰਥਾ ਬਖਸ਼ੇ।

**ਪੰਡਿਤ ਰਾਮ ਨਰਾਇਣ ਸਾਰੰਗੀ ਵਾਦਕ ਪਦਮ ਵਿਭੂਸ਼ਣ, ਪੰਡਿਤ ਸ਼ਿਵ ਕੁਮਾਰ ਸ਼ਰਮਾ ਸੰਤੂਰ ਵਾਦਕ, ਉਸਤਾਦ ਜ਼ਾਕਿਰ ਹੁਸੈਨ, ਸ਼ਾਹਿਦ ਪ੍ਰਵੇਜ਼ ਖਾਨ, ਲਕਸ਼ਮੀ ਕ੍ਰਿਸ਼ਨਾ ਰਾਓ ਪੰਡਤ, ਰਾਜਨ ਸਾਜਨ ਮਿਸ਼ਰਾ, ਅਜੇ ਚੱਕਰਵਰਤੀ, ਅਮਜਦ ਅਲੀ ਖਾਂ, ਪੰਡਿਤ ਬਿਰਜੂ ਮਹਾਰਾਜ** ਦੇ ਸੰਦੇਸ਼ ਪੇਸ਼ ਕੀਤੇ ਗਏ।



**ਉਹਨਾਂ ਦਾ ਅਸ਼ੀਰਵਾਦ ਹਮੇਸ਼ਾਂ ਸਾਡੇ ਨਾਲ–**

**ਸ਼੍ਰੀ ਅਵਿਨਾਸ਼ ਰਾਏ ਖੰਨਾ ਐਮ. ਪੀ. ਭਾਜਪਾ–** ਅੱਜ ਬੜੇ ਹੀ ਭਰੇ ਹੋਏ ਮਨ ਦੇ ਨਾਲ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਾਰੀ ਸੰਗਤ ਸ਼ਰਧਾ ਦੇ ਸੁਮਨ ਭੇਟ ਕਰਨ ਆਈ ਹੈ। ਇਸ ਦਰਬਾਰ ਤੋਂ ਇਕ ਵਾਰੀ ਫੇਰ ਅਸੀਂ ਸਾਰੇ ਅਸ਼ੀਰਵਾਦ ਲੈਣ ਆਏ ਹਾਂ। ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਵੇਲੇ ਇਸ ਦਰਬਾਰ ਤੋਂ ਬਹੁਤ ਹੁਕਮ ਲੱਗਦੇ ਸੀ, ਚਾਹੇ ਉਹ ਸਤਿਗੁਰੂ ਰਾਮ ਸਿੰਘ ਜੀ ਦੇ ਲਈ ਡਾਕ ਟਿਕਟ ਦਾ ਜਾਰੀ ਕਰਨਾ, ਉਹਨਾਂ ਦੇ ਨਾਂ ਦੇ ਸਿੱਕੇ ਦਾ ਜਾਰੀ ਹੋਣਾ ਔਰ ਬਹੁਤ ਹੀ ਵਧੀਆ ਵਕੀਲ ਸ. ਸੁਰਿੰਦਰ ਸਿੰਘ ਉਸ ਗੱਲ ਦੀ ਪੈਰਵੀ ਕਰਦੇ ਸੀ ਔਰ ਸ. ਪ੍ਰਕਾਸ਼ ਸਿੰਘ ਬਾਦਲ ਹਰ ਸਮੇਂ ਆਪਣਾ ਗੁੱਡ ਆਫਿਸ ਵਰਤ ਕੇ ਜਿੰਨੀਆਂ ਵੀ ਨਾਮਧਾਰੀ ਸੰਪ੍ਰਦਾਇ ਨਾਲ ਜੁੜੀਆਂ ਸਮੱਸਿਆਵਾਂ ਸੀ, ਉਹਨਾਂ ਨੂੰ ਹੱਲ ਕਰਨ ਲਈ ਹਰ ਸਮੇਂ ਤਤਪਰ ਰਹਿੰਦੇ ਸੀ। ਅੱਜ ਬੇਸ਼ਕ ਸਾਡੇ ਵਿਚ ਸਾਡੇ ਉਹ ਪਿਆਰੇ, ਹਰਮਨ ਪਿਆਰੇ, ਸਾਨੂੰ ਰਸਤਾ ਦਿਖਾਉਣ ਵਾਲੇ ਸਤਿਗੁਰੂ ਜਗਜੀਤ ਸਿੰਘ ਜੀ ਸਰੀਰਕ ਰੂਪ ਵਿਚ ਨਹੀਂ ਹਨ ਲੇਕਿਨ ਉਹਨਾਂ ਦਾ ਅਸ਼ੀਰਵਾਦ ਹਮੇਸ਼ਾਂ ਸਾਡੇ ਸਭ ਤੇ ਰਹੇਗਾ। ਮੈਂ ਤਾਂ ਅੱਜ ਏਥੇ ਇਹੀ ਬੇਨਤੀ ਕਰਨ ਆਇਆਂ ਹਾਂ ਔਰ ਇਹੀ ਵਿਸ਼ਵਾਸ ਦਿਵਾਉਣ ਆਇਆ ਹਾਂ ਕਿ ਜਿਸ ਤਰ੍ਹਾਂ ਪਹਿਲਾਂ ਭਾਰਤੀ ਜਨਤਾ ਪਾਰਟੀ ਦਾ ਸਿਪਾਹੀ ਹੋਣ ਦੇ ਨਾਤੇ ਇਸ ਦਰਬਾਰ ਵਿਚ ਆਉਣ ਦਾ ਮੌਕਾ ਮਿਲਦਾ ਸੀ, ਅੱਜ ਭਾਰਤੀ ਜਨਤਾ ਪਾਰਟੀ ਦੇ ਤੌਰ ਤੇ ਜੋ ਵੀ ਇਸ ਦਰਬਾਰ ਤੋਂ ਹੁਕਮ ਲੱਗੇਗਾ ਉਸ ਹੁਕਮ ਨੂੰ ਪੂਰਾ ਕਰਨ ਦੀ ਅਸੀਂ ਪੂਰੀ ਕੋਸ਼ਿਸ਼ ਕਰਾਂਗੇ। ਜਦੋਂ ਸੱਚੇ ਪਾਤਸ਼ਾਹ ਜੀ ਦਾ ਦੇਹਾਂਤ ਹੋਇਆ, ਉਸ ਵੇਲੇ ਮੈਂ ਆਪਣੇ ਲੀਡਰਾਂ ਰਾਜਨਾਥ ਸਿੰਘ ਜੀ, ਅਡਵਾਨੀ ਜੀ ਔਰ ਗਡਕਰੀ ਜੀ ਦੀ ਦਰਬਾਰ ਨਾਲ ਫੋਨ ਤੇ ਗੱਲ ਕਰਵਾਈ ਸੀ। ਅੱਜ ਕੁਝ ਰੁਝੇਵਿਆਂ ਅਤੇ ਖ਼ਰਾਬ ਮੌਸਮ ਕਰਕੇ ਨਹੀਂ ਆਏ ਲੇਕਿਨ ਅਸੀਂ ਜਿਸ ਤਰ੍ਹਾਂ ਪਹਿਲਾਂ ਤੁਹਾਡੇ ਨਾਲ ਖੜ੍ਹੇ ਸੀ, ਉਸੇ ਤਰ੍ਹਾਂ ਖੜ੍ਹੇ ਹਾਂ ਔਰ ਤੁਹਾਡੇ ਦਰਬਾਰ ਦਾ ਸਾਨੂੰ ਸਭ ਨੂੰ ਅਸ਼ੀਰਵਾਦ ਮਿਲਦਾ ਰਹੇਗਾ।

**ਮਹਾਨ ਪ੍ਰੰਪਰਾਵਾਂ, ਮਰਯਾਦਾਵਾਂ ਨੂੰ ਕਾਇਮ ਰੱਖਿਆ–**

**ਸ. ਜਗਮੀਤ ਸਿੰਘ ਬਰਾੜ ਮੈਂਬਰ ਕਾਰਜ ਕਾਰਨੀ ਕਮੇਟੀ –** ਸਤਿਗੁਰੂ ਜੀ ਦੀ ਅਰਦਾਸ ਤੇ ਮੈਨੂੰ ਭਗਤ ਕਬੀਰ ਜੀ ਦਾ ਫੁਰਮਾਨ –

**ਕਬੀਰ ਚੰਦਨ ਕਾ ਬਿਰਵਾ ਭਲਾ**
**ਬੇੜ੍ਹਿਓ ਢਾਕ ਪਲਾਸ॥**
**ਓਇ ਭੀ ਚੰਦਨੁ ਹੋਇ ਰਹੇ**
**ਬਸੇ ਜੁ ਚੰਦਨ ਪਾਸਿ॥**

ਯਾਦ ਆਇਆ ਹੈ।

ਇਸ ਸੰਪਰਦਾ ਦੇ ਨਾਲ ਮੇਰਾ ਤੀਜੀ ਪੁਸ਼ਤ ਦਾ ਵਾਹ ਹੈ। ਮੈਨੂੰ ਯਾਦ ਹੈ ਮੈਂ ਪਹਿਲੀ ਵਾਰ ਸਤਿਗੁਰੂ ਜਗਜੀਤ ਸਿੰਘ ਹੁਰਾਂ ਨੂੰ ਆਪਣੇ ਸਵਰਗਵਾਸੀ ਪਿਤਾ ਸ. ਗੁਰਮੀਤ ਸਿੰਘ ਨਾਲ ਮਾਘੀ ਦੇ ਮੇਲੇ ਤੇ ਮੁਕਤਸਰ ਪੰਜ ਵਰ੍ਹਿਆਂ ਦੀ ਉਮਰ ਵਿਚ ਮਿਲਿਆ ਸੀ। ਔਰ ਜਿਸ ਸੰਪਰਦਾ ਦਾ ਸ਼ਾਨਦਾਰ ਇਤਿਹਾਸ ਹੈ। ਇਹ ਧਰਤੀ ਪੂਜਣਯੋਗ ਹੈ, ਜਿਸ ਧਰਤੀ ਤੇ ਅੰਗਰੇਜ਼ ਸਾਮਰਾਜ ਦੇ ਵਿਰੁੱਧ ਸਭ ਤੋਂ ਪਹਿਲੀ ਨੌਨ ਵਾਇਲੰਸ ਦੀ ਦੁਨੀਆਂ ਦੇ ਇਤਿਹਾਸ ਵਿਚ ਸਭ ਤੋਂ ਜ਼ਬਰਦਸਤ ਜੱਦੋ-ਜਹਿਦ ਕੀਤੀ ਗਈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਉਹਨਾਂ ਮਹਾਨ ਪ੍ਰੰਪਰਾਵਾਂ ਨੂੰ, ਉਸ ਮਰਯਾਦਾ ਨੂੰ ਜਿਸ ਪ੍ਰਕਾਰ ਕਾਇਮ ਰੱਖਿਆ ਹੈ, ਅੱਜ ਸਾਰਾ ਭਾਰਤ ਦੇਸ਼ ਔਰ ਸਾਰੀ ਦੁਨੀਆਂ ਵਿਚ ਬੈਠੇ ਹੋਏ ਹਿੰਦੁਸਤਾਨੀ ਆਪਣਾ ਸਿਰ ਝੁਕਾਉਂਦੇ ਨੇ। ਕੂਕੇ ਦੇਸ਼ ਭਗਤਾਂ ਦਾ ਭਾਰਤ ਦੀ ਜੰਗੇ ਆਜ਼ਾਦੀ ਦੇ ਇਤਿਹਾਸ ਵਿਚ ਸੁਨਹਿਰੇ ਅੱਖਰਾਂ ਵਿਚ ਲਿਖਿਆ ਜਾਏਗਾ। ਉਹ ਇਸ ਇਤਿਹਾਸ ਦੇ ਮਹਾਨ ਬਾਨੀ ਰਹੇ, ਉਹਨਾਂ ਦੀ ਕਿਰਪਾ ਸਦਕਾ ਭਾਰਤ ਵਰਸ਼ ਆਜ਼ਾਦ ਹੋਇਆ। ਅੱਜ ਸਤਿਗੁਰੂ ਜਗਜੀਤ ਸਿੰਘ ਹੋਰੀਂ ਜਿਹੜੇ ਸਾਡੇ ਵਿਚ ਨਹੀਂ ਰਹੇ ਔਰ ਸਾਡੇ ਪੂਜਨੀਕ ਮਾਤਾ ਚੰਦ ਕੌਰ ਜੀ, ਔਰ ਸ੍ਰੀ ਉਦੈ ਸਿੰਘ ਜੀ ਹੋਰੀਂ, ਸਤਿਗੁਰੂ ਜੀ ਜੋ



ਬਿਰਾਜਮਾਨ ਹਨ, ਜਿਹਨਾਂ ਨੂੰ ਸਮੁੱਚੇ ਪੰਥ ਨੇ ਔਰ ਸਮੁੱਚੀ ਦੁਨੀਆਂ ਔਰ ਸਾਰੀਆਂ ਪੁਲੀਟੀਕਲ ਪਾਰਟੀਆਂ ਨੇ ਨਮਸਕਾਰ ਕੀਤੀ ਹੈ। ਮੈਂ ਆਪਣੇ ਬਹੁਤ ਪਿਆਰੇ ਤੇ ਸਤਿਕਾਰੇ ਜਿਹਨਾਂ ਨੇ ਸਿਮਰਨ ਦਾ ਮਾਣ ਸਾਡੇ ਵਰਗੇ ਨਿਮਾਣਿਆਂ ਨਿਤਾਣਿਆਂ ਦੀ ਝੋਲੀ ਵਿਚ ਬਖਸ਼ਿਆ, ਜਿਹਨੇ ਸਿੱਖੀ ਦੀ ਸ਼ਾਨ ਨੂੰ ਉਚਾ ਕੀਤਾ। ਜਿਹਨਾਂ ਨੇ ਮਿਊਜਕ ਔਰ ਰਾਗ ਦੀ ਪ੍ਰੰਪਰਾ ਨੂੰ ਦੁਨੀਆਂ ਵਿਚ ਇਕ ਮਹਾਨ ਟੀਸੀ ਤੇ ਪਹੁੰਚਾਇਆ ਔਰ ਕਲਗੀਧਰ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਦੇ ਅਮਲਾਂ ਤੇ ਉਹਨਾਂ ਦੀ ਜ਼ਿੰਦਗੀ ਦੀਆਂ ਵਖਿਆਨਾਂ ਤੇ ਅਮਲ ਕਰਕੇ ਗੁਰੂਆਂ ਦੀ ਪ੍ਰੰਪਰਾ ਤੇ ਪਹਿਰਾ ਦਿੱਤਾ। ਮੈਂ ਸਤਿਗੁਰੂ ਬਾਬਾ ਜਗਜੀਤ ਸਿੰਘ ਜੀ ਨੂੰ ਆਪਣੇ ਤੁਛ ਸ਼ਬਦਾਂ ਨਾਲ, ਕਾਂਗਰਸ ਦੀ ਕਾਰਜਕਾਰਨੀ ਦਾ ਇਕ ਸਧਾਰਨ ਮੈਂਬਰ ਹੋਣ ਦੇ ਨਾਤੇ ਸ਼੍ਰੀਮਤੀ ਸੋਨੀਆਂ ਗਾਂਧੀ, ਸਾਡੇ ਰਾਸ਼ਟਰੀ ਪ੍ਰਧਾਨ ਔਰ ਰਾਹੁਲ ਗਾਂਧੀ ਸਾਡੇ ਜਨਰਲ ਸੈਕਟਰੀ ਆਲ ਇੰਡੀਆ ਕਾਂਗਰਸ ਕਮੇਟੀ ਔਰ ਡਾਕਟਰ ਮਨਮੋਹਨ ਸਿੰਘ ਵਲੋਂ ਅੱਜ ਉਹਨਾਂ ਦੀ ਵੀ ਹਾਜ਼ਰੀ ਸਮੁਚੇ ਸਾਧ ਸੰਗਤ ਦੇ ਸਾਹਮਣੇ ਲੁਵਾਉਨੈ।

**ਐਨਾ ਦੁੱਖ ਕਿ ਨਾ ਸਹਾਰਿਆ ਜਾ ਸਕਦੈ, ਅਕਹਿ, ਅਸਹਿ-**

**ਸ. ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਪੰਜਾਬ** ਬੜੇ ਦੁੱਖ ਨਾਲ ਕਹਿਣਾ ਪੈਂਦੈ, ਬਹੁਤ ਹੀ ਅਫਸੋਸ ਹੈ, ਐਨਾ ਦੁਖ ਐ ਕਿ ਨਾ ਕਿਹਾ ਜਾ ਸਕਦੈ ਤੇ ਨਾ ਸਹਾਰਿਆ ਜਾ ਸਕਦੈ, ਅਕਹਿ, ਅਸਹਿ ਕਿ ਸਤਿਗੁਰੂ ਬਾਬਾ ਜਗਜੀਤ ਸਿੰਘ ਜੀ ਸਾਡੇ ਦਰਮਿਆਨ ਨਹੀਂ ਰਹੇ। ਜੋ ਉਹਨਾਂ ਨੇ ਧਾਰਮਿਕ ਤੌਰ ਤੇ, ਸਮਾਜਿਕ ਤੌਰ ਤੇ, ਸਪੋਰਟਸ ਵਿਚ, ਖੇਤੀ ਵਿਚ, ਗਾਇਕੀ ਵਿਚ ਹਿੰਦੁਸਤਾਨ ਨੂੰ ਅਗਵਾਈ ਦਿੱਤੀ ਹੈ, ਓਹਦੀ ਕੋਈ ਮਿਸਾਲ ਨਹੀਂ। ਸਭ ਤੋਂ ਵੱਧ ਉਹਨਾਂ ਨੇ ਭਰੂਣ ਹੱਤਿਆ ਦੇ ਖਿਲਾਫ, ਬਾਲ ਵਿਆਹ ਦੇ ਖਿਲਾਫ, ਦਾਜ ਵਰਗੀਆਂ ਲਾਹਨਤਾਂ ਦੇ ਖਿਲਾਫ ਬਹੁਤ ਵੱਡਾ ਯੋਗਦਾਨ ਪਾਇਐ। ਭਾਵੇਂ ਫ਼ਖ਼ਰ ਹੈ ਨਾਮਧਾਰੀ ਬਰਾਦਰੀ ਨੂੰ ਪਰ, ਇਹ ਫਖ਼ਰ ਨਾਮਧਾਰੀ ਬਰਾਦਰੀ ਨੂੰ ਨਹੀਂ ਸਾਰੇ ਹਿੰਦੁਸਤਾਨੀਆਂ ਨੂੰ ਐ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਜੋ ਦੇਸ਼ ਨੂੰ ਆਜ਼ਾਦੀ ਮਿਲੀ ਉਹਦੇ 'ਚ ਏਸ ਦਰਬਾਰ ਨੇ ਤੇ ਸਤਿਗੁਰੂ ਰਾਮ ਸਿੰਘ ਜੀ ਨੇ ਸਭ ਤੋਂ ਵੱਡਾ ਯੋਗਦਾਨ ਪਾਇਆ, ਸਭ ਤੋਂ ਪਹਿਲਾਂ ਜਿਹੜੀ ਲਹਿਰ ਅੰਗਰੇਜ਼ਾਂ ਦੇ ਬਾਈਕਾਟ ਲਈ ਜਾਂ ਉਹਨਾਂ ਨੇ ਸਿਆਸੀ ਲੜਾਈ ਲੜੀ ਉਹ ਮਹਾਨ ਸੀ। ਔਰ ਸਤਿਗੁਰੂ ਜਗਜੀਤ ਸਿੰਘ ਜੀ ਉਹਨਾਂ ਦੇ ਰਸਤੇ ਤੇ ਚੱਲ ਕੇ, ਉਹਨਾਂ ਦੇ ਨਕਸ਼ੇ ਕਦਮ ਤੇ ਚੱਲ ਕੇ, ਉਹਨਾਂ ਨੇ ਮਨੁੱਖਤਾ ਦੀ ਸੇਵਾ ਕੀਤੀ ਐ। ਅਸੀਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਵੀ ਅਸ਼ੀਰਵਾਦ ਲੈਂਦੇ ਰਹੇ ਹਾਂ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਤਾਂ ਲਾਇੰਤਹਾ ਬਖਸ਼ਿਸ਼ਾਂ ਹੋਈਆਂ। ਮੈਂ ਸੁਮੱਚੇ ਪੰਜਾਬ ਵਲੋਂ ਉਹਨਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ। ਮੇਰੇ ਦਿਲ ਤੇ ਬਹੁਤ ਵੱਡਾ ਦੁੱਖ ਹੈ, ਬਹੁਤ ਵੱਡੀ ਸੱਟ ਵੱਜੀ ਐ ਕਿ ਮੇਰੇ ਸਿਰ ਤੇ ਅਸ਼ੀਰਵਾਦ ਦੇਣ ਵਾਲੇ ਚਲੇ ਗਏ ਔਰ ਮੈਂ ਉਹਨਾਂ ਦੇ ਚਰਨਾਂ ਵਿਚ ਮੱਥਾ ਟੇਕਦਾਂ ਔਰ ਇਹੀ ਚਾਹੁੰਨਾ ਕਿ ਨਾਮਧਾਰੀ ਦਰਬਾਰ ਅੱਗੇ ਨਾਲੋਂ ਵੀ ਵਧੇ ਫੁੱਲੇ ਤਰੱਕੀ ਕਰੇ ਔਰ ਇਹ ਅਸੂਲ ਜੋ ਇਹਨਾਂ ਦਾ ਐ ਉਹਦੇ ਤੇ ਚੱਲਦੇ ਰਹੀਏ।

**ਸਭ ਤੋਂ ਵੱਡਾ ਪਰਉਪਕਾਰ ਦੂਰਦਰਸ਼ੀ ਠਾਕੁਰ ਉਦੈ ਸਿੰਘ ਜੀ ਦਿਤੇ-**

**ਸ. ਗੁਰਭਜਨ ਗਿੱਲ ਪ੍ਰਧਾਨ ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ** - ਸਤਿਗੁਰੂ ਜਗਜੀਤ ਸਿੰਘ ਜੀ ਨੇ ਜਿੰਨੇ ਪਰਉਪਕਾਰ ਕੀਤੇ ਉਹਨਾਂ ਚੋਂ ਸਭ ਤੋਂ ਵੱਡਾ ਪਰਉਪਕਾਰ ਸਾਡੇ ਸਿਰ ਤੇ ਜਿਹੜਾ ਕੀਤਾ ਉਹ ਇਹ ਕੀਤਾ ਕਿ ਵਕਤ ਦੀ ਅੱਖ ਚ ਅੱਖ ਪਾ ਕੇ ਵੇਖਣ ਵਾਲੇ ਉਹ ਦੂਰਦਰਸ਼ੀ ਠਾਕੁਰ ਉਦੈ ਸਿੰਘ ਜੀ ਦਿਤੇ, ਜਿਹਨਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਥਾਂ ਤੇ ਸਤਿਗੁਰੂ ਕਿਹਾ ਜਾਏਗਾ। ਉਹਨਾਂ ਦੀ ਪਰਵਰਿਸ਼ ਇਸ ਅੰਦਾਜ਼ ਚ ਕੀਤੀ ਕਿ ਉਹ ਬਾਇਓ ਟੈਕਨੋਲਾਜੀ ਰਾਹੀਂ ਖੇਤੀਬਾੜੀ ਨੂੰ, ਫੁਲਵਾੜੀ ਨੂੰ ਜਿੱਥੇ ਸਿੰਜ ਸਕੇ ਨਾਲ ਦੀ ਨਾਲ ਹੀ ਇੰਟਰਨੈਸ਼ਨਲ ਪੱਧਰ



ਤੇ ਹਾਕੀ ਦੀ ਐਸੀ ਨਰਸਰੀ ਤਿਆਰ ਕੀਤੀ ਕਿ ਅੱਜ ਅਨੇਕਾਂ ਖਿਡਾਰੀ ਭਾਰਤੀ ਹਾਕੀ ਟੀਮ ਦੇ ਵਿਚ ਸਰਦਾਰੀ ਕਰ ਰਹੇ ਨੇ। ਸਿਰਫ ਤੇ ਸਿਰਫ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੂਰਦਰਸ਼ਤਾ ਕਰਕੇ। ਸਰਦਾਰਾ ਸਿੰਘ ਦੀ ਸਰਦਾਰੀ, ਕਪਤਾਨੀ ਹੀ ਨਹੀਂ ਖੇਡ ਦੇ ਮੈਦਾਨ ਵਿਚ ਜਦੋਂ ਨਹੀਂ ਸੀ ਟੀਮ ਵਿਚ ਤਾਂ ਸਾਰੀ ਦੁਨੀਆਂ ਨੇ ਆਖਿਆ ਕਿ ਹਿੰਦੁਸਤਾਨ ਗਲਤੀ ਕਰ ਰਿਹਾ ਜਦੋਂ ਟੀਮ ਵਿਚ ਨਹੀਂ ਰੱਖਿਆ ਗਿਆ। ਦਿਦਾਰ ਹੋਵੇ, ਸਰਦਾਰ ਹੋਵੇ ਸਤਿਗੁਰੂ ਜੀ ਦੀ ਕ੍ਰਿਪਾ ਦ੍ਰਿਸ਼ਟੀ ਸਦਕਾ। ਸੰਗੀਤ ਦੇ ਖੇਤਰ ਵਿਚ ਤੰਤੀ ਸਾਜਾਂ ਦੀ ਸਰਦਾਰੀ ਗੁਰਮਤ ਸੰਗੀਤ ਦੀ ਅਸਲੀ ਸੰਭਾਲ ਕਰਨ ਦੇ ਵਿਚ ਸੱਚੇ ਪਾਤਸ਼ਾਹ ਨੇ ਜਿਹੜੀ ਕਿਰਪਾ ਕੀਤੀ, ਉਸ ਤੋਂ ਬਿਨਾਂ ਸਾਡੇ ਸਾਰਿਆਂ ਵਾਸਤੇ ਇਕ ਉਹ ਨਿਜਾਮ ਉਸਾਰਿਆ ਕਿ ਉਹਨਾਂ ਦੀ ਵੱਡੀ ਬੁਕਲ ਦੇ ਵਿਚ ਲੇਖਕ ਵੀ ਬੈਠਦੇ ਸਨ, ਸੰਤ ਸਿੰਘ ਸੇਖੋਂ ਵੀ ਬੈਠਦੇ ਸਨ, ਸੁਰਜੀਤ ਪਾਤਰ ਬੈਠਦੇ ਸਨ। ਸਾਨੂੰ ਵੀ ਉਹਨਾਂ ਦੇ ਚਰਨ ਪਰਸਨ ਦਾ ਮੌਕਾ ਮਿਲਦਾ ਰਿਹਾ, ਪੰਜਾਬੀ ਲੇਖਕਾਂ ਨੂੰ ਵੀ, ਸੰਗੀਤਕਾਰਾਂ ਨੂੰ ਵੀ। ਪ੍ਰੋ. ਮੋਹਨ ਸਿੰਘ ਹੋਰਾਂ ਦੀ ਇਕ ਗਜ਼ਲ ਦਾ ਸ਼ੇਅਰ ਸੁਣਾ ਕੇ ਗੱਲ ਖਤਮ ਕਰਾਂਗਾ। ਉਹਨਾਂ ਨੇ ਇਕ ਥਾਂ ਤੇ ਲਿਖਿਆ ਸੀ -

*ਫੁੱਲ ਹਿੱਕ ਵਿਚ ਜੰਮੀ ਖੁਸ਼ਬੂ ਜਾਂ ਉੱਡ ਗਈ*
*ਅਹਿਸਾਸ ਹੋਇਆ ਫੁੱਲ ਨੂੰ ਰੰਗਾਂ ਦੇ ਭਾਰ ਦਾ।*

ਅੱਜ ਸੱਚ ਜਾਣਿਓ ਜਿਵੇਂ ਫੁੱਲਾਂ ਨੂੰ ਮਹਿਕ ਦੇ ਨਿਕਲ ਜਾਣ ਤੋਂ ਬਾਅਦ ਭਾਰ ਮਹਿਸੂਸ ਹੁੰਦਾ ਹੈ ਆਪਣੇ ਰੰਗਾਂ ਦਾ, ਉਸ ਕਿਸਮ ਦਾ ਅਹਿਸਾਸ ਹੋ ਰਿਹਾ ਹੈ। ਪ੍ਰਮਾਤਮਾ ਸਾਨੂੰ ਸਾਰਿਆਂ ਨੂੰ ਤੌਫੀਕ ਬਖਸ਼ੇ ਕਿ ਅਸੀਂ ਉਵੇਂ ਹੀ ਸਤਿਗੁਰੂ ਜਗਜੀਤ ਸਿੰਘ ਜੀ ਵਾਲੀ ਜਿਹੜੀ ਊਰਜਾ ਸੀ ਉਸ ਨੂੰ ਵਰਤਦੇ ਹੋਏ ਇਸ ਧਰਤੀ ਵਾਸਤੇ, ਇਸ ਧਰਤੀ ਦੇ ਮਨੁੱਖ ਦੀ ਸਰਬਪੱਖੀ ਆਜ਼ਾਦੀ ਵਾਸਤੇ ਅਸੀਂ ਕਿਣਕਾ ਮਾਤਰ ਵੀ ਆਪਣੀ ਇਮਾਨਦਾਰੀ ਦਾ ਪਾ ਸਕੀਏ।

**ਸਾਡੇ ਉਤੇ ਕੋਈ ਭਾਰੀ ਮੁਸੀਬਤ ਆਈ, ਇਹਨਾਂ ਨੇ ਸਾਥ ਦਿੱਤਾ-**

**ਡਾ. ਜੋਗਿੰਦਰ ਦਿਆਲ ਭਾਰਤੀ ਕਮਿਊਨਿਸਟ ਪਾਰਟੀ -** ਇਸ ਬਹੁਤ ਹੀ ਦੁੱਖ ਭਰੇ ਸਮੇਂ ਵਿਚ ਜਦੋਂ ਇਸ ਦੇਸ਼ ਨੂੰ ਹੋਰ ਰੌਸ਼ਨੀ ਦੀ ਲੋੜ ਸੀ, ਸਤਿਗੁਰੂ ਜਗਜੀਤ ਸਿੰਘ ਜੀ ਸਾਥੋਂ ਵਿੱਛੜ ਗਏ। ਮੈਂ ਇਹ ਕਹਿਣਾ ਚਾਹਾਂਗਾ ਭਾਰਤ ਦੀ ਆਜ਼ਾਦੀ ਦਾ ਇਤਿਹਾਸ ਅਸਲ ਵਿਚ ਨਾਮਧਾਰੀ ਸਮਾਜ ਦੇ ਇਤਿਹਾਸ ਦੇ ਨਾਲ ਸ਼ੁਰੂ ਹੁੰਦਾ। ਔਰ ਇਹ ਵੀ ਕਹਿ ਲਓ ਕਿ ਜਿਸ ਤਰ੍ਹਾਂ ਦਾ ਇਤਿਹਾਸ ਇਹਨਾਂ ਰਚਿਆ ਬਾਈਕਾਟ ਕੀਤੇ, ਕੁਰਬਾਨੀ ਦੇਣੀ ਪਈ ਬੇਮਿਸਾਲ ਹੈ। ਮੈਂ ਕਾਫੀ ਦੁਨੀਆਂ ਵਿਚ ਵੀ ਘੁੰਮਿਆਂ, ਕਾਫੀ ਆਜ਼ਾਦੀ ਅੰਦੋਲਨਾਂ ਦੇ ਇਤਿਹਾਸ ਵੀ ਪੜ੍ਹੇ ਪਰ ਜੋ ਕੁਰਬਾਨੀ ਦਿੱਤੀ ਉਨ੍ਹਾਂ ਅੰਗਰੇਜ਼ ਦੀਆਂ ਜੜ੍ਹਾਂ ਹਿਲਾ ਕੇ ਰੱਖ ਦਿੱਤੀਆਂ ਦੀ ਮਿਸਾਲ ਵੀ ਨਹੀਂ ਮਿਲਦੀ। ਸਿਰਫ ਆਜ਼ਾਦੀ ਲਈ ਹੀ ਨਹੀਂ ਇਹਨਾਂ ਨੇ ਆਜ਼ਾਦੀ ਤੋਂ ਬਾਅਦ ਜੋ ਸਾਡੇ ਭਾਰਤ ਦੇ ਸਮਾਜ ਤੇ, ਪੰਜਾਬ ਦੇ ਸਮਾਜ ਤੇ ਜੋ ਸਮਾਜੀ ਸਮੱਸਿਆਵਾਂ ਉਠੀਆਂ ਉਹਨਾਂ ਦੇ ਹੱਲ ਲਈ ਰਾਹ ਦਿਖਾਇਆ ਬਹੁਤ ਵੱਡੀ ਗੱਲ ਹੈ। ਜਦੋਂ ਸਾਡੇ ਸਤਿਗੁਰੂ ਜਗਜੀਤ ਸਿੰਘ ਜੀ ਗੁਰਗੱਦੀ ਤੇ ਸੁਭਾਏਮਾਨ ਹੋਏ, ਉਸ ਸਮੇਂ ਦੇਸ਼ ਦੀ ਆਜ਼ਾਦੀ ਅਜੇ ਆਈ ਸੀ ਔਰ ਦੇਸ਼ ਨੇ ਵਿਕਾਸ ਕਰਨਾ ਸੀ, ਦੇਸ਼ ਦੇ ਸਾਹਮਣੇ ਬਹੁਤ ਸਾਰੀਆਂ ਸਮਾਜੀ ਮੁਸ਼ਕਲਾਂ, ਜਿਹੜੀਆਂ ਅੱਜ ਵੀ ਆ, ਉਹ ਸੀਗੀਆਂ। ਉਹਨਾਂ ਨੇ ਉਹ ਸਾਰੀਆਂ ਸਮਾਜੀ ਮੁਸ਼ਕਲਾਂ ਤੇ ਔਰ ਉਹਨਾਂ ਵਿਚ ਸਾਰੀਆਂ ਜੋ ਅਲਾਮਤਾਂ ਸੀ ਉਹਨਾਂ ਦੇ ਖਾਤਮੇ ਲਈ ਡਟ ਕੇ ਪਹਿਰਾ ਹੀ ਨਹੀਂ ਦਿੱਤਾ, ਆਪਣੇ ਨਾਮਧਾਰੀ ਸਮਾਜ ਨੂੰ ਇੱਕ ਰਸਤਾ ਦਿਖਾਇਆ। ਜਿਹੜੀ ਸਮੱਸਿਆ ਅੱਜ ਭਾਰਤ ਦੇ ਵਿਚ ਨਿਤ ਦਿਨ ਕਦੇ ਖ਼ਬਰ ਮਣੀਪੁਰ ਤੋਂ ਛਪਦੀ ਹੈ, ਕਦੀ ਤ੍ਰਿਪੁਰਾ ਤੋਂ ਛਪਦੀ ਹੈ, ਕਦੇ ਪੰਜਾਬ ਤੋਂ ਛਪਦੀ ਐ, ਕਦੇ ਭਾਰਤ ਦੀ ਰਾਜਧਾਨੀ ਤੋਂ ਛਪਦੀ ਹੈ ਇਹ ਖ਼ਬਰ ਉਹ ਖ਼ਬਰ ਹੈ ਕਿ ਭਾਰਤੀ ਇਸਤਰੀ ਜਾਤੀ ਨੂੰ ਉਹ ਦਰਜ਼ਾ ਦਿਤਾ ਜਾਏ ਜਿਹੜਾ ਸਿੱਖ ਧਰਮ ਦੇ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ



ਗੁਰੂ ਗ੍ਰੰਥ ਸਾਹਿਬ ਵਿਚ ਦਿਤਾ। ਇਸ ਲਈ ਨਾਮਧਾਰੀ ਸੰਗਤਾਂ ਨੇ ਹਰ ਤਰ੍ਹਾਂ ਦੇ ਕਦਮ ਚੁੱਕੇ ਕਿ ਸਾਡੇ ਸਮਾਜ ਵਿਚ ਔਰਤ ਨੂੰ ਬਣਦਾ ਹੱਕ ਹੋਣਾ ਚਾਹੀਦਾ ਹੈ। ਉਹ ਗੁਰੂ ਰਾਮ ਸਿੰਘ ਜੀ ਨੇ ਸ਼ੁਰੂ ਕਰਕੇ ਗੁਰੂ ਜਗਜੀਤ ਸਿੰਘ ਜੀ ਨੇ ਅੱਗੇ ਵਧਾਇਆ। ਨਾਮਧਾਰੀ ਸਮਾਜ ਵਿਚ ਸਤਿਗੁਰੂ ਉਦੈ ਸਿੰਘ ਦੇ ਜ਼ੁੰਮੇ ਉਹ ਕੰਮ ਆ ਰਿਹਾ, ਉਹ ਚੁਣੌਤੀ ਆ ਰਹੀ ਹੈ ਜਿਹੜੀ ਅੱਜ ਭਾਰਤ ਦੇ ਸਮੁੱਚੇ ਸਮਾਜ ਉਤੇ ਇਕ ਕਾਲਖ ਲੱਗ ਰਹੀ ਹੈ। ਦੁਨੀਆਂ ਭਰ ਦੇ ਵਿਚ ਕੀ ਕਿਵੇਂ ਸਾਡੀਆਂ ਬੱਚੀਆਂ ਦੇ ਨਾਲ ਐਦਾਂ ਬਲਾਤਕਾਰ ਹੁੰਦੇ ਆ, ਸ਼ਰੇ ਆਮ ਜੋ ਕੁਝ ਹੋ ਰਿਹਾ ਹੈ। ਮੈਨੂੰ ਇਹ ਪੱਕਾ ਯਕੀਨ ਐ ਸਮਾਜ ਦੀਆਂ ਕੁਰੀਤੀਆਂ ਦੇ ਖਾਤਮੇ ਲਈ ਇਹ ਉਸੇ ਤਰ੍ਹਾਂ ਅੱਗੇ ਜਾਣਗੇ। ਸਾਡੀ ਪਾਰਟੀ ਨੂੰ ਇਸ ਗੱਲ ਦਾ, ਫ਼ਖ਼ਰ ਵੀ ਐ ਕਿ ਗੁਰੂ ਪ੍ਰਤਾਪ ਸਿੰਘ ਜੀ ਦਾ ਵੀ, ਸਤਿਗੁਰੂ ਜਗਜੀਤ ਸਿੰਘ ਜੀ ਦਾ ਸਾਡੀ ਪਾਰਟੀ ਦੇ ਸਿਰ ਤੇ ਹੱਥ ਰਿਹਾ। ਜਦ ਸਾਡੇ ਉਤੇ ਕੋਈ ਭਾਰੀ ਮੁਸੀਬਤ ਆਈ, ਇਹਨਾਂ ਨੇ ਸਾਥ ਦਿੱਤਾ। ਮੈਂ ਇਹਨਾਂ ਦਾ ਰਿਣੀ ਵੀ ਆਂ ਔਰ ਆਪਣੀ ਪਾਰਟੀ ਵਲੋਂ ਇਹ ਕਹਿਣਾ ਚਾਹੁੰਨਾ ਕਿ ਨਾਮਧਾਰੀ ਸਮਾਜ ਦੇ ਨਾਲ, ਇਹਨਾਂ ਵਿਚਾਰਾਂ ਦੇ ਨਾਲ ਅਸੀਂ ਡਟ ਕੇ ਖੜ੍ਹੇ ਹਾਂ। ਜੋ ਜੋ ਤੁਸੀਂ ਕਰੋਗੇ ਅਸੀਂ ਵੀ ਉਹਦੇ ਵਿਚ ਸ਼ਾਮਿਲ ਹੋਵਾਂਗੇ।

**ਉਹਨਾਂ ਦੇ ਉਪਦੇਸ਼ਾਂ ਤੋਂ ਅਸੀਂ ਅਸ਼ੀਰਵਾਦ ਲਈਏ–**

**ਸ਼੍ਰੀ ਪਵਨ ਬਾਂਸਲ ਰੇਲਵੇ ਮੰਤਰੀ ਭਾਰਤ ਸਰਕਾਰ –** ਪੂਜਨੀਕ ਮਾਤਾ ਚੰਦ ਕੌਰ ਜੀ, ਸਤਿਗੁਰੂ ਉਦੈ ਸਿੰਘ ਜੀ ਅਤੇ ਮਾਣਯੋਗ ਸਾਧ ਸੰਗਤ ਜੀ। ਹਿਰਦੇ ਸਮਰਾਟ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੇ ਆਪਣਾ ਸਰੀਰ ਤਿਆਗਣ ਤੇ ਉਹਨਾਂ ਦੇ ਲੱਖਾਂ ਕਰੋੜਾਂ ਸ਼ਰਧਾਲੂਆਂ ਦੇ ਮਨ ਵਿਚ ਇਕ ਬਹੁਤ ਭਾਰੀ ਠੇਸ ਪਹੁੰਚੀ। ਠੀਕ ਹੈ ਜੋ ਕੋਈ ਇਨਸਾਨ ਏਥੇ ਧਰਤੀ ਤੇ ਆਵੇ, ਉਸ ਨੇ ਜਾਣਾ ਹੁੰਦਾ ਹੈ। ਪਰ ਜਿਹੜੇ ਲੱਖਾਂ ਕਰੋੜਾਂ ਉਹਨਾਂ ਦੇ ਸ਼ਰਧਾਲੂ ਹਨ, ਉਹ ਸ਼ਾਇਦ ਅੱਜ ਸਮਝ ਨਹੀਂ ਪਾ ਰਹੇ ਕਿ ਉਹਨਾਂ ਨੂੰ ਜੋ ਏਨੀ ਦੇਰ ਦੀ, ਏਡੀ ਵੱਡੀ ਰੌਸ਼ਨੀ ਮਿਲਦੀ ਸੀ ਉਸ ਤੋਂ ਉਹ ਵਾਂਝੇ ਹੋ ਗਏ ਨੇ। ਉਹ ਇਸ ਤਰ੍ਹਾਂ ਦੀ ਰੂਹਾਨੀ ਸ਼ਖਸੀਅਤ ਜਿਹਨਾਂ ਨੇ ਆਪਣੇ ਜੀਵਨ ਵਿਚ ਆਪਣੇ ਕੰਮਾਂ ਦੇ ਰਾਹੀਂ ਸਮਾਜ ਵਿਚ ਏਕਤਾ ਦਾ, ਪ੍ਰੇਮ ਦਾ, ਆਪਸੀ ਭਾਈਚਾਰੇ ਦਾ, ਅਹਿੰਸਾ ਦਾ ਸੰਦੇਸ਼ ਪਹੁੰਚਾਇਆ। ਨਾਮਧਾਰੀ ਜੋ ਸੰਗਤ ਹੈ, ਉਹਨਾਂ ਨੂੰ ਜੋ ਸਫੈਦ ਕੱਪੜਿਆਂ ਵਿਚ ਵੇਖ ਲੈਂਦਾ ਹੈ ਉਸਨੂੰ ਇਹੀ ਮਹਿਸੂਸ ਹੁੰਦਾ ਹੈ ਕਿ ਸਾਡੇ ਸਾਹਮਣੇ ਸੰਤ ਮਹਾਰਾਜ ਹਨ। ਹਰ ਇਕ ਦੇ ਮਨ ਵਿਚ ਉਹਨਾਂ ਨੇ ਜੋ ਵੈਲਿਯੂ, ਜੋ ਸਿਧਾਂਤ ਪਾਏ ਸ਼ਾਇਦ ਅੱਜ ਉਹਨਾਂ ਦੀ ਇਸ ਸਮਾਜ ਨੂੰ ਹੋਰ ਵੀ ਜ਼ਰੂਰਤ ਹੈ। ਅੱਜ ਦੇ ਦਿਨ ਜਦ ਸਾਇੰਸ ਅਤੇ ਟੈਕਨੌਲੋਜੀ ਦੇ ਅਗਾਂਹ ਵਧਣ ਦੇ ਨਾਲ, ਟੈਲੀਵਿਜ਼ਨ ਦੇ ਆਣ ਦੇ ਨਾਲ, ਹੋਰ ਬਹੁਤ ਤਰ੍ਹਾਂ ਦੇ ਪ੍ਰੋਗਰਾਮਾਂ ਦੇ ਆਉਣ ਦੇ ਨਾਲ ਸ਼ਾਇਦ ਅੱਜ ਸਾਡੇ ਨੌਜਵਾਨ ਆਪਣੇ ਇਸ ਤਰ੍ਹਾਂ ਦੇ ਰਸਤੇ ਤੋਂ ਭਟਕ ਰਹੇ ਨੇ। ਉਸ ਵਕਤ ਅਜਿਹੇ ਮਹਾਂਪੁਰਖਾਂ ਦੀ, ਅਜਿਹੇ ਜੋ ਇਨਸਾਨ ਦੇ ਰੂਪ ਵਿਚ ਭਗਵਾਨ ਆਏ ਹੁੰਦੇ ਨੇ, ਉਹਨਾਂ ਦੇ ਉਪਦੇਸ਼ਾਂ ਦੀ, ਉਹਨਾਂ ਦੀ ਆਗਿਆ ਦਾ ਪਾਲਣ ਕਰਨਾ ਹੋਰ ਜ਼ਿਆਦਾ ਜ਼ਰੂਰੀ ਹੈ। ਅੱਜ ਮੈਨੂੰ ਥੋੜ੍ਹੀ ਜਿਹੀ ਦਿਕਤ ਹੋ ਰਹੀ ਹੈ ਸਮਝਣ ਦੇ ਵਿਚ ਕਿ ਅਸੀਂ ਇਸ ਨੂੰ ਸ਼ਰਧਾਂਜ਼ਲੀ ਸਮਾਰੋਹ ਕਿਵੇਂ ਕਹਿ ਰਹੇ ਹਾਂ ਕਿਉਂਕਿ ਸਤਿਗੁਰੂ ਜੀ ਜਿਸਮਾਨੀ ਤੌਰ ਤੇ ਸਾਡੇ ਸਾਹਮਣੇ ਹੋਣ ਜਾਂ ਨਾ ਹੋਣ ਉਹਨਾਂ ਦੇ ਉਪਦੇਸ਼ਾਂ ਤੋਂ ਅਸਾਂ (ਅਸ਼ੀਰਵਾਦ) ਬਲੈਸਿੰਗਜ਼ ਲਈਏ। ਇਸ ਲਈ ਸਾਨੂੰ ਇਕੋ ਹੀ ਪ੍ਰਣ ਕਰਕੇ ਜਾਣਾ ਹੈ ਅਸੀਂ ਇਹੀ ਅਰਦਾਸ ਕਰਨੀ ਹੈ ਕਿ ਉਹਨਾਂ ਦੇ ਦਰਸਾਏ ਹੋਏ ਰਸਤੇ ਤੇ ਚੱਲੀਏ। ਸਾਨੂੰ ਉਹ ਸ਼ਕਤੀ ਦੇਣ, ਸਾਨੂੰ ਉਹ ਵਰ ਦੇਣ, ਸਾਨੂੰ ਉਹ ਵਰਦਾਨ ਦੇਣ। ਅੱਜ ਮੈਂ ਏਥੇ ਤੁਹਾਡੇ ਸਾਹਮਣੇ ਹਾਜ਼ਰ ਹਾਂ ਮੈਨੂੰ ਸ਼੍ਰੀਮਤੀ ਅੰਬੀਕਾ ਸੋਨੀ ਜੋ ਸਾਡੇ ਸ਼੍ਰੀਮਤੀ ਸੋਨੀਆਂ ਗਾਂਧੀ ਦੇ ਬਹੁਤ ਨਜ਼ਦੀਕੀ ਲੀਡਰ ਨੇ, ਉਹਨਾਂ ਨੇ, ਸ਼ਿੰਦੇ ਸਾਹਿਬ ਜੋ ਸਾਡੇ ਗ੍ਰਹਿ ਮੰਤਰੀ ਨੇ ਉਹਨਾਂ ਨੇ, ਸ਼੍ਰੀਮਤੀ ਸੋਨੀਆਂ ਗਾਂਧੀ ਪ੍ਰੈਜੀਡੈਂਟ



ਕਾਂਗਰਸ ਦਾ ਸੰਦੇਸ਼ ਲੈ ਕੇ ਏਥੇ ਆਉਣਾ ਸੀ, ਮੈਨੂੰ ਰਸਤੇ ਵਿਚ ਆਉਂਦੇ ਹੋਏ ਉਹਨਾਂ ਨੇ ਦੱਸਿਆ ਕਿ ਦਿੱਲੀ ਤੋਂ ਜਹਾਜ਼ ਰਾਹੀਂ ਧੁੰਦ ਦੇ ਕਾਰਨ ਦੇਰੀ ਹੋ ਗਈ ਉਹ ਇਥੇ ਨਹੀਂ ਪਹੁੰਚ ਪਾਏ। ਮੈਨੂੰ ਪਤਾ ਨਹੀਂ ਕਿ ਉਹ ਸਮਾਗਮ ਵਿਚ ਪਹੁੰਚ ਪਾਉਣਗੇ ਕਿ ਨਹੀਂ ਪਰ ਉਹਨਾਂ ਨੇ ਇਹ ਜ਼ਰੂਰ ਕਿਹਾ ਕਿ ਸਾਡੀ ਇਹ ਕੋਸ਼ਿਸ਼ ਰਹੇਗੀ ਕਿ ਅਸੀਂ ਪਹੁੰਚ ਪਾਈਏ ਪਰ ਉਹਨਾਂ ਵਲੋਂ ਸ਼੍ਰੀਮਤੀ ਸੋਨੀਆਂ ਗਾਂਧੀ ਵਲੋਂ ਅੱਜ ਦੁੱਖ ਦਾ ਪ੍ਰਗਟਾਵਾ ਕਰ ਦੇਣਾ। ਉਹਨਾਂ ਦੇ ਨਾਲ ਸਰਕਾਰ ਦੇ ਮੇਰੇ ਦੋ ਸਾਥੀ ਹੋਰ ਵੀ ਆ ਰਹੇ ਸਨ। ਅਸ਼ਵਨੀ ਕੁਮਾਰ ਤੇ ਮਨੀਸ਼ ਤਿਵਾੜੀ ਉਹ ਵੀ ਇਸ ਗੱਲ ਕਰਕੇ ਇਥੇ ਨਹੀਂ ਪੁੱਜ ਪਾਏ। ਮੈਂ ਸਮੁੱਚੀ ਕਾਂਗਰਸ ਵਲੋਂ ਅਤੇ ਸਰਕਾਰ ਵਲੋਂ ਨੁਮਾਇੰਦਗੀ ਕਰਦਾ ਹੋਇਆ ਮੈਂ ਆਪਣੀ ਹਾਜ਼ਰੀ ਸਤਿਗੁਰਾਂ ਦੇ ਚਰਨਾਂ ਵਿਚ ਲਗਵਾਂਦਾ ਹਾਂ। ਮਾਤਾ ਚੰਦ ਕੌਰ ਜੀ, ਸਤਿਗੁਰਾਂ (ਸਤਿਗੁਰੂ ਉਦੈ ਸਿੰਘ ਜੀ) ਦੇ ਹੁਕਮ ਅਨੁਸਾਰ ਅਸੀਂ ਆਪਣੇ ਆਪ ਨੂੰ ਇਨਸਾਨੀਅਤ ਦੇ ਰਸਤੇ ਤੇ ਚੱਲਣ ਵਾਸਤੇ ਸਮਰਪਿਤ ਕਰੀ ਰਖੀਏ।

**ਵਕਤਨ ਫਵਕਤਨ ਉਹਨਾਂ ਦਾ ਅਸ਼ੀਰਵਾਦ–**

**ਸ਼੍ਰੀ ਓਮ ਪ੍ਰਕਾਸ਼ ਚੌਟਾਲਾ ਪ੍ਰਧਾਨ ਇੰਡੀਅਨ ਨੈਸ਼ਨਲ ਲੋਕ ਦਲ –** ਅੱਜ ਸਭ ਤੋਂ ਜ਼ਿਆਦਾ ਦੁੱਖ ਮੈਂ ਮਹਿਸੂਸ ਕਰਦਾ ਹਾਂ ਕਿਉਂਕਿ ਸ਼ਾਇਦ ਬਹੁਤ ਘੱਟ ਲੋਕਾਂ ਨੂੰ ਏਸ ਗੱਲ ਦੀ ਜਾਣਕਾਰੀ ਹੋਏਗੀ ਕਿ ਨਾਮਧਾਰੀ ਸਮਾਜ ਦਾ ਇਕ ਮੁਸਤਕਿਲ ਠਿਕਾਣਾ ਭੈਣੀ ਸਾਹਿਬ ਹੈ ਲੇਕਿਨ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਗੁਰੂ ਜਗਜੀਤ ਸਿੰਘ ਜੀ ਨੇ ਸਾਡੇ ਇਲਾਕੇ ਵਿਚ ਰਾਣੀਆਂ ਐਲਨਾਬਾਦ ਉਸ ਇਲਾਕੇ ਚ ਬਹੁਤ ਵੱਡਾ ਇਕ ਠਿਕਾਣਾ ਕਾਇਮ ਕੀਤਾ ਸੀ ਔਰ ਮੈਂ ਆਪਣੇ ਆਪ ਨੂੰ ਖੁਸ਼ਕਿਸਮਤ ਸਮਝਦਾ ਹਾਂ ਕਿ ਮੈਨੂੰ ਹਰਿਆਣਾ ਵਿਧਾਨ ਸਭਾ ਦੇ ਅੰਦਰ ਉਸ ਖੇਤਰ ਦੀ ਨੁਮਾਇੰਦਗੀ ਕਰਨ ਦਾ ਵੀ ਮੌਕਾ ਮਿਲਿਆ ਸੀ। ਐਸ ਲਈ ਵਕਤਨ ਫਵਕਤਨ ਉਹਨਾਂ ਦਾ ਅਸ਼ੀਰਵਾਦ ਮੇਰੇ ਸਿਰ ਤੇ ਰਿਹਾ। ਅੱਜ ਉਹ ਸਰੀਰਕ ਤੌਰ ਤੇ ਸਾਡੇ ਵਿਚ ਨਹੀਂ ਹਨ ਲੇਕਿਨ ਉਹਨਾਂ ਦੀ ਸ਼ਖ਼ਸੀਅਤ, ਉਹਨਾਂ ਦੀ ਰੂਹਾਨੀਅਤ, ਉਹਨਾਂ ਦੀ ਸਿੱਖਿਆ, ਉਹਨਾਂ ਦੇ ਆਦਰਸ਼ ਰਹਿੰਦੀ ਸ੍ਰਿਸਟੀ ਤੀਕਰ ਕਾਇਮ ਰਹਿਣਗੇ। ਅੱਜ ਆਪਾਂ ਦੇ ਸ਼ ਦੇ ਅੰਦਰ ਜੋ ਆਜ਼ਾਦੀ ਦਾ ਸੁਖ ਦਾ ਸਾਹ ਲੈ ਰਹੇ ਹਾਂ ਉਸਦੇ ਪਿਛੇ ਇਕ ਸਮੁਦਾਇ ਨੂੰ ਇਕ ਵਿਅਕਤੀ ਵਿਸ਼ੇਸ਼ ਨੂੰ ਅਗਰ ਦਾਦ ਦਿਤੀ ਜਾਵੇ, ਉਹਦੀ ਸਰਾਹਨਾ ਕੀਤੀ ਜਾਵੇ, ਤਾਂ ਉਹ ਸਨ ਮਹਾਨ ਸ਼ਖ਼ਸੀਅਤ ਸਤਿਗੁਰੂ ਰਾਮ ਸਿੰਘ ਜੀ ਜਿਨ੍ਹਾਂ ਨੇ ਇਸ ਦੇਸ਼ ਦੇ ਅੰਦਰ ਅੰਗਰੇਜ਼ ਦੀ ਤਾਨਾਸ਼ਾਹੀ ਸਰਕਾਰ ਦਾ ਅੰਤ ਕਰਨ ਵਾਸਤੇ 12 ਅਪ੍ਰੈਲ 1857 ਨੂੰ ਨਾਮਧਾਰੀ ਸਮਾਜ ਦੀ ਬੁਨਿਆਦ ਰੱਖੀ ਸੀ। ਇਕ ਪੰਥ ਚਲਾਇਆ ਸੀ ਔਰ ਉਸ ਸਮਾਜ ਦੇ ਅੰਦਰ ਕਿਸ ਪ੍ਰਕਾਰ ਲੋਕਾਂ ਨੇ ਆਪਣੇ ਆਪ ਨੂੰ ਕੁਰਬਾਨੀ ਦਾ ਮੁਜੱਸਮਾ ਬਣਾ ਕੇ ਪੇਸ਼ ਕੀਤਾ ਇਹ ਮੈਂ ਨਹੀਂ ਕਹਿ ਰਿਹਾ ਬਲਕਿ ਸਾਡੇ ਮੁਲਕ ਦੇ ਪਹਿਲੇ ਰਾਸ਼ਟਰਪਤੀ ਡਾ. ਰਜਿੰਦਰ ਪ੍ਰਸਾਦਿ ਜੀ ਨੇ 1935 ਦੇ ਅੰਦਰ ਇਕ ਲੇਖ ਵਿਚ ਲਿਖਿਐ ਕਿ ਅਸਹਿਯੋਗ ਅੰਦੋਲਨ ਸਭ ਤੋਂ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਨੇ ਸ਼ੁਰੂ ਕੀਤਾ ਸੀ, ਮਹਾਤਮਾ ਗਾਂਧੀ ਨੇ ਉਹਦੇ ਬਾਅਦ ਸ਼ੁਰੂ ਕੀਤਾ ਸੀ। ਮੈਂ ਉਹਨਾਂ ਪ੍ਰਤੀ ਸ਼ਰਧਾ ਦੇ ਸੁਮਨ ਅਰਪਿਤ ਕਰਦਾ ਹਾਂ। ਉਸ ਕਵੀ ਦੀ ਕਲਪਨਾ ਦੇ ਮੁਤਾਬਿਕ ਜਿਹੜਾ ਕਹਿੰਦਾ ਹੈ ਕਿ ਇਕ ਮਾਲੀ ਬਾਗ ਚੋਂ ਫੁੱਲ ਤੋੜ ਰਿਹਾ ਸੀ। ਮਾਲੀ ਜਦੋਂ ਫੁੱਲ ਨੂੰ ਤੋੜਨ ਲੱਗਿਆ ਤਾਂ ਫੁੱਲ ਰੋ ਪਿਆ। ਮਾਲੀ ਨੇ ਕਿਹਾ ਮੈਂ ਤੈਨੂੰ ਦੂਹਲੇ ਦੇ ਸਿਹਰੇ ਤੇ ਸਜਾਵਾਂਗਾ। ਫੁੱਲ ਤਦ ਵੀ ਰੋਇਆ। ਮਾਲੀ ਨੇ ਕਿਹਾ ਮੈਂ ਭਗਵਾਨ ਦੇ ਮੰਦਰ ਅੰਦਰ ਭਗਵਾਨ ਦੇ ਚਰਨਾਂ ਵਿਚ ਭੇਟ ਕਰਾਂਗਾ। ਫੁੱਲ ਤਦ ਵੀ ਰੋਇਆ। ਆਖਰ ਲਾਚਾਰ ਬੇਬੱਸ ਮਾਲੀ ਨੇ ਪੁੱਛਿਆ ਕਿ ਫੁੱਲ ਤੇਰੀ ਇੱਛਾ ਕੀ ਹੈ ਤੇਰੀ ਅਭਿਲਾਸ਼ਾ ਕੀ ਹੈ? ਤਦ ਉਸ ਫੁੱਲ ਨੇ ਕਿਹਾ ਜੇ ਤੂੰ ਮੈਨੂੰ ਆਪਣੀ ਟਹਿਣੀ ਤੋਂ ਤੋੜਨ ਹੀ ਲੱਗਿਆਂ ਹੈ ਤਾਂ ਉਸ ਰਸਤੇ ਤੇ ਬਿਖੇਰ ਦਈਂ ਜਿਸ ਰਸਤੇ ਤੇ ਚੱਲਕੇ ਕੋਈ ਮਹਾਨ ਦੇਸ਼ ਭਗਤ, ਕੋਈ ਮਹਾਨ ਸਮਾਜ ਸੇਵਕ



ਕੁਰਬਾਨੀ ਦਾ ਮੁਜੱਸਮਾ ਨਿਕਲੇ ਤਾਂ ਉਸਦੇ ਚਰਨ ਦੇ ਸਪਰਸ਼ ਨਾਲ ਮੇਰੀ ਮੋਕਸ਼ ਹੋ ਸਕੇ ਮੇਰਾ ਕਲਿਆਣ ਹੋ ਸਕੇ। ਮੈਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਸ਼ਰਧਾ ਸੁਮਨ ਅਰਪਣ ਕਰਦਾ ਹਾਂ। ਮੈਂ ਉਮੀਦ ਰੱਖਾਂਗਾ ਕਿ ਮੁਲਕ ਉਹਨਾਂ ਦੇ ਨਕਸ਼ੇ ਕਦਮ ਤੇ ਚੱਲੇਗਾ ਉਹਨਾਂ ਦੇ ਦਿਖਾਏ ਰਸਤੇ ਤੇ ਚੱਲੇਗਾ।

**ਰੂਹਾਨੀ ਦੁਨੀਆਂ ਦਾ ਇਕ ਰੌਸ਼ਨ ਚਿਰਾਗ–**

**ਸ. ਮਨਪ੍ਰੀਤ ਸਿੰਘ ਬਾਦਲ ਪ੍ਰਧਾਨ ਪੀਪਲਜ਼ ਪਾਰਟੀ ਆਫ਼ ਪੰਜਾਬ –** ਮੇਰੇ ਦਿਲ ਦੇ ਜ਼ਖ਼ਮ ਤਾਂ ਬਹੁਤ ਜ਼ਿਆਦਾ ਨੇ ਸਮਾਂ ਬਹੁਤ ਘੱਟ ਐ। ਰੂਹਾਨੀ ਦੁਨੀਆਂ ਦਾ ਇਕ ਰੌਸ਼ਨ ਚਿਰਾਗ, ਰੱਬ ਦੇ ਇਕ ਨੇਕ ਬੰਦੇ ਸਤਿਗੁਰੂ ਜਗਜੀਤ ਸਿੰਘ ਜੀ ਸਾਡੇ ਦਰਮਿਆਨ ਅੱਜ ਨਹੀਂ ਰਹੇ। ਸਾਡੇ ਲਈ ਹਾਜ਼ਰੀਨ ਦੁਨੀਆਂ ਚਾਰ ਦਿਨਾਂ ਦਾ ਮੇਲਾ ਹੈ। ਪਰ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਏਥੇ ਮੇਲਾ ਦੇਖਣ ਨਹੀਂ ਸੀ ਆਏ । ਇਹ ਉਹ ਸ਼ਖ਼ਸੀਅਤ ਸਨ ਜਿਹਨਾਂ ਵਾਸਤੇ ਰੱਬ ਨੇ ਮੇਲਾ ਬਣਾਇਆ। ਮੁਗਲ ਬਾਦਸ਼ਾਹੀਆਂ ਖ਼ਤਮ ਹੋ ਗਈਆਂ ਹਨ। ਗੁਰੂ ਨਾਨਕ ਮਹਾਰਾਜ ਦੀ ਬਾਦਸ਼ਾਹੀ ਅੱਜ ਵੀ ਲੋਕਾਂ ਦੇ ਦਿਲਾਂ ਵਿਚ ਕਾਇਮ ਹੈ। ਇਹ ਉਹ ਤਖ਼ਤ ਨੇ ਜਿਹੜੇ ਕਿ ਸੋਨੇ ਦੇ ਤਖ਼ਤਾਂ ਤੇ ਬੈਠਣ ਵਾਲੇ ਤਖ਼ਤਾਂ ਤੋਂ ਜ਼ਿਆਦਾ ਮਜ਼ਬੂਤ ਨੇ। ਬਾਬਾ ਬੁੱਲ੍ਹਾ ਸ਼ਾਹ ਸਾਹਿਬ ਨੇ ਇਹ ਫੁਰਮਾਇਆ ਕਿ –

*ਨਾ ਅਮੀਰਾਂ ਦੇ ਨਾ ਵਜੀਰਾਂ ਦੇ*
*ਦੀਵੇ ਬਲਦੇ ਹਮੇਸ਼ਾਂ ਫਕੀਰਾਂ ਦੇ।*

ਇਹ ਦੀਵੇ ਬਲਦੇ ਰਹਿਣਗੇ, ਬਾਦਸ਼ਾਹੀਆਂ ਦੇ ਦੀਵੇ ਬੁਝ ਜਾਣਗੇ। ਅੱਜ ਜਿਹੜੇ ਤੁਸੀਂ ਲੱਖਾਂ ਲੋਕ ਇਸ ਗੱਲ ਦੇ ਗਵਾਹ ਹੋ ਕਿ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦਾ ਉੱਠਣਾ-ਬੈਠਣਾ, ਸੌਣਾ-ਜਾਗਣਾ ਉਹ ਆਪਣੇ ਮਾਲਕ ਦੀ ਯਾਦ ਦੇ ਵਿਚ ਗੁਜ਼ਾਰਿਆ। ਆਪਣੇ ਰੱਬ ਨੂੰ ਮਨਾਉਣ ਦੀ ਖ਼ਾਤਰ ਗੁਜ਼ਾਰਿਆ। ਉਹਨਾਂ ਨੇ ਆਪਣੀ ਸੰਗਤ ਆਪਣੀ ਖ਼ਲਕਤ ਨਾਲ ਨੋਟਾਂ ਜਾਂ ਵੋਟਾਂ ਪਿਛੇ ਪਿਆਰ ਨਹੀਂ ਸੀ ਸਗੋਂ ਇਨਸਾਨੀਅਤ ਨੂੰ ਸਹੀ ਰਸਤੇ ਤੇ ਪਾਉਣ ਵਾਸਤੇ ਉਹਨਾਂ ਨੇ ਆਪਣੀ ਸਾਰੀ ਜ਼ਿੰਦਗੀ ਬਤੀਤ ਕੀਤੀ। ਅੱਜ ਅਸੀਂ ਕਿਸੇ ਦੇ ਬੁਲਾਵੇ ਤੇ ਇਥੇ ਨਹੀਂ ਆਏ ਅਸੀਂ ਆਪਣੀ ਦਿਲ ਦੀ ਪੁਕਾਰ ਸੁਣਕੇ ਏਥੇ ਆਏ ਹਾਂ ਕਿ ਇਥੇ ਆਉਣ ਨਾਲ ਸਾਡਾ ਰੱਬ ਸਾਡੇ ਤੇ ਰਾਜ਼ੀ ਹੋ ਜਾਊਗਾ, ਸਾਡੇ ਰੱਬ ਨੂੰ ਸਾਡੀ ਇਹ ਅਦਾ ਪਸੰਦ ਆਊਗੀ। ਮੈਨੂੰ ਦੁੱਖ ਇਕ ਹੋਰ ਗੱਲ ਦਾ ਹੈ ਕਿ ਖ਼ੂਨ ਦੇ ਅਥਰੂ ਰੋਨੈ, ਮੈਂ ਹਰ ਰੋਜ਼ ਪੰਜਾਬ ਵਿਚ ਹਜ਼ਾਰਾਂ ਲੋਕਾਂ ਨੂੰ ਮਿਲਦਾਂ। ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੀ ਜਿਹੜੀ ਪੀੜ੍ਹੀ ਸੀ ਉਹਨਾਂ ਦੀ ਜਿਹੜੀ ਨਸਲ ਸੀ ਦਿਨੋਂ ਦਿਨ ਉਹਨਾਂ ਦੀ ਗਿਣਤੀ ਘਟਦੀ ਜਾਂਦੀ ਹੈ। ਇਹ ਉਹ ਪੀੜ੍ਹੀ ਸੀ, ਇਹ ਉਹ ਨਸਲ ਸੀ ਜਿਹਨਾਂ ਨੇ ਪਾਕਿਸਤਾਨ ਤੇ ਹਿੰਦੁਸਤਾਨ ਦੀ ਤਕਸੀਮ ਦੇਖੀ, ਜਿਹਨਾਂ ਨੇ ਆਪਣੇ ਹੱਥਾਂ ਨਾਲ ਕੰਮ ਕੀਤਾ, ਜਿਹਨਾਂ ਨੇ ਤੰਗੀ ਦੇਖੀ, ਜਿਹਨਾਂ ਨੇ ਆਪਣੇ ਖ਼ੂਨ ਪਸੀਨੇ ਨਾਲ ਪੰਜਾਬ ਨੂੰ ਬਣਾਇਆ ਅਰ ਅੱਜ, ਸਤਿਗੁਰੂ ਦੀ ਫੋਟੋ ਲੱਗੀ ਹੈ, ਨਾਂ ਤਾਂ ਇਸ ਕਿਸਮ ਦੀਆਂ ਸ਼ਕਲਾਂ ਰਹਿ ਗਈਆਂ ਨੇ, ਨਾ ਅਕਲਾਂ ਰਹਿ ਗਈਆਂ ਨੇ, ਨਾ ਵਤਨਪ੍ਰਸਤੀ ਦਾ ਜਜ਼ਬਾ ਰਹਿ ਗਿਆ, ਨਾ ਭਾਈਚਾਰਾ ਰਹਿ ਗਿਆ, ਨਾ ਖਲੂਸ ਰਹਿ ਗਿਆ, ਨਾ ਵਲਵਲੇ ਰਹਿ ਗਏ। ਮੈਨੂੰ ਇਸ ਗੱਲ ਦਾ ਫਿਕਰ ਹੈ ਕਿ ਇਨਸਾਨਾਂ ਦੇ ਕੱਦ ਘੱਟਦੇ ਜਾਂਦੇ ਆ, ਪਰਛਾਵੇਂ ਵਧਦੇ ਜਾਂਦੇ ਆ। ਸਾਡੇ ਰਿਸ਼ਤਿਆਂ ਵਿਚ ਗਿਰਾਵਟ ਆ ਗਈ ਬਵਾਲ ਆ ਗਿਆ। ਅੱਜ ਅਸੀਂ ਇਕ ਦੂਜੇ ਨਾਲ ਇਸ ਲਈ ਪਿਆਰ ਮੁਹੱਬਤ ਕਰਦੇ ਹਾਂ ਕਿ ਇਸ ਬੰਦੇ ਤੋਂ ਸਾਨੂੰ ਫਾਇਦਾ ਕਿੰਨਾ ਮਿਲ ਸਕਦਾ ਹੈ ਜਾਂ ਇਹ ਬੰਦਾ ਸਾਡਾ ਨੁਕਸਾਨ ਕਿੰਨਾ ਕਰ ਸਕਦਾ ਹੈ। ਸਤਿਗੁਰਾਂ ਨੇ ਆਪਣੀ ਸੰਗਤ ਨਾਲ ਮੁਹੱਬਤਾਂ ਕੀਤੀਆਂ, ਕੋਈ ਫਾਇਦੇ ਪਿਛੇ ਨਹੀਂ ਕੀਤੀਆਂ। ਮੈਂ ਗੁਨਾਹਗਾਰ ਬੰਦਾ ਹਾਂ ਪਰ ਕਈ ਵਾਰ ਪ੍ਰਮਾਤਮਾ ਦੀ ਦਰਗਾਹ ਦੇ ਵਿਚ ਗੁਨਾਹਗਾਰ ਦੀ ਵੀ ਸੁਣੀ ਜਾਂਦੀ ਹੈ। ਮੈਂ ਪ੍ਰਮਾਤਮਾ ਦੀ ਦਰਗਾਹ ਵਿਚ ਅਰਦਾਸ ਕਰਦਾਂ ਸੱਚਿਆ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਵਰਗੇ ਬੇਸ਼ੁਮਾਰ ਸਪੂਤ ਹਿੰਦੁਸਤਾਨ ਨੂੰ ਅਤਾ ਫੁਰਮਾ ਤਾਂਕਿ ਧਰਤੀ ਮਾਂ ਨੂੰ



ਇਸ ਦਲਦਲ ਚੋਂ ਕੱਢ ਸਕੀਏ। ਦੁਨੀਆਂ ਦੇ ਨਕਸ਼ੇ ਤੋਂ ਸਭ ਤੋਂ ਹਸੀਨ ਧਰਤੀ ਨੂੰ ਲੱਖਾਂ ਮੁਸੀਬਤਾਂ ਨੇ ਘੇਰ ਲਿਆ। ਪੰਜਾਬ ਦੀ ਧਰਤੀ ਉਹ ਸ਼ੇਰ ਜੰਮਣ ਵਾਲੀ ਧਰਤੀ, ਪੰਜਾਬ ਦੀ ਧਰਤੀ ਜਿਹਨੂੰ ਰੱਬ ਨੇ ਦਰਿਆਵਾਂ ਦੇ ਹਾਰ ਪਾਏ, ਬਾਗਾਂ ਨਾਲ ਸਜਾਇਆ। ਅੱਜ ਇਹ ਧਰਤੀ ਮਾਂ ਕਮਜ਼ੋਰ ਤੇ ਮਕਰੂਰ ਹੋ ਚੁੱਕੀ ਹੈ, ਨਸ਼ਿਆਂ ਵਿਚ ਘਿਰ ਚੁਕੀ ਹੈ, ਕਰਜਾਈ ਹੋ ਚੁੱਕੀ ਹੈ। ਇਹਦੇ ਲਈ ਹੱਥ ਬੰਨ੍ਹ ਕੇ ਸਾਰੀ ਸੰਗਤ ਆਪਾਂ ਅਰਦਾਸ ਕਰੀਏ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਿਖਾਏ ਰਸਤੇ ਤੇ ਅਸੀਂ ਤੇ ਸਾਡੀਆਂ ਔਲਾਦਾਂ ਚਲ ਸਕੀਏ। ਏਸੇ ਵਿਚ ਹੀ ਸਾਡੀ ਬਖ਼ਸ਼ਸ਼ ਦਾ ਸਮਾਨ ਹੈ। ਅੰਤ ਵਿਚ ਹਿੰਦੁਸਤਾਨੀਆਂ ਦੇ ਇਕ ਬੜੇ ਵੱਡੇ ਕਵੀ ਦੇ ਬੋਲ ਸਤਿਗੁਰਾਂ ਦੇ ਚਰਨਾਂ ਚ ਨਜ਼ਰ ਕਰਾਂਗਾ। ਆਪ ਲਿਖਦੇ ਨੇ-

*ਤੇਰੇ ਜੋ ਫਕੀਰ ਹੋਤੇ ਹੈਂ*
*ਵੁਹ ਬੜੇ ਹੀ ਬੇਨਜ਼ੀਰ ਹੋਤੇ ਹੈਂ।*
*ਓ ਗੁਰੂ ਨਾਨਕ ਤੇਰੀ*
*ਮਹਿਫਿਲ ਮੇਂ ਬੈਠਨੇ ਵਾਲੇ*
*ਬੜੇ ਹੀ ਰੋਸ਼ਨ ਜ਼ਮੀਰ ਹੋਤੇ ਹੈਂ।*

ਮੈਂ ਪੀਪਲਜ਼ ਪਾਰਟੀ ਦੇ ਪਰਵਾਰ ਵਲੋਂ ਏਸ ਗਮ ਦੇ ਵਿਚ ਸ਼ਰੀਕ ਹੁੰਦਾਂ।

**ਐਸੇ ਵਿਅਕਤੀ ਕੀ ਕਭੀ ਮ੍ਰਿਤਊ ਨਹੀਂ ਹੋਤੀ-**

**ਸ਼੍ਰੀ ਰਾਮ ਕ੍ਰਿਸ਼ਨ ਵਾਸਤਵ ਵਿਸ਼ਵ ਹਿੰਦੂ ਪਰੀਸ਼ਦ -** ਮੈਂ ਗੁਰੂ ਮਹਾਰਾਜ ਜੀ ਦਾ ਸੰਦਰਭ ਗੀਤਾ ਕੇ ਦੋ ਅਧਿਆਇ ਕੇ ਮਾਧਿਅਮ ਸੇ ਕਰਨਾ ਚਾਹੂੰਗਾ। ਗੀਤਾ ਕੇ ਅਧਿਆਇ ਦੋ ਔਰ ਸ਼ਲੋਕ 27 ਕੇ ਅਨੁਸਾਰ ਲਿਖਾ ਹੈ ਜੋ ਪੈਦਾ ਹੋਤਾ ਹੈ ਉਸਨੇ ਜਾਨਾ ਹੀ ਹੋਤਾ ਹੈ। ਉਸ ਕੀ ਮ੍ਰਿਤਯੂ ਨਿਸ਼ਚਿਤ ਹੈ। ਯੇ ਇਕ ਯੂਨੀਵਰਸਲ ਸੱਤਯ ਹੈ, ਇਸੇ ਕੋਈ ਟਾਲ ਨਹੀਂ ਸਕਤਾ। ਲੇਕਿਨ ਗੀਤਾ ਕੇ ਅਧਿਆਇ 6 ਮੇਂ ਲਿਖਾ ਹੈ ਕਿ ਸਲੋਕ ਚਾਲੀਸ ਕਾ ਸਾਰ ਹੈ ਕਿ ਜੋ ਰਾਸ਼ਟਰ ਕੇ ਲੀਏ ਆਹੂਤੀ ਦੇਤਾ ਹੈ ਔਰ ਇਨ ਕਾਰਿਯੋਂ ਕੇ ਲੀਏ ਏਕ ਵਿਸ਼ੇਸ਼ ਪ੍ਰੰਪਰਾ ਕਾ ਨਿਰਵਾਹ ਕਰਤਾ ਹੈ ਔਰ ਏਕ ਪ੍ਰੰਪਰਾ ਖੜ੍ਹੀ ਕਰ ਦੇਤਾ ਹੈ ਐਸੇ ਵਿਅਕਤੀ ਕੀ ਕਭੀ ਮ੍ਰਿਤਊ ਨਹੀਂ ਹੋਤੀ। ਸਤਿਗੁਰੂ ਜਗਜੀਤ ਸਿੰਘ ਜੀ ਗੀਤਾ ਕੇ ਅਧਿਆਇ 6 ਕੇ ਅਨੁਸਾਰ ਸਤਯ ਕੋ ਪ੍ਰਾਪਤ ਹੂਏ ਹੈਂ ਲੇਕਿਨ ਯੇ ਮਾਨਵ ਸੁਭਾਉ ਹੈ। ਪੂਜਯ ਸਤਿਗੁਰੂ ਜਗਜੀਤ ਸਿੰਘ ਜੀ ਹਮ ਭੀ ਮਨੁਸ਼ਯ ਹੈਂ। ਵਿਸ਼ਵ ਹਿੰਦੂ ਪਰੀਸ਼ਦ ਕੀ ਸਥਾਪਨਾ ਜਬ 1964 ਮੇਂ ਹੂਈ ਤੋਂ ਵਿਸ਼ਵ ਹਿੰਦੂ ਪਰੀਸ਼ਦ ਕੇ ਸੰਸਥਾਪਕ ਸਦਸਯ ਥੇ। ਹਮ ਕੋ ਵੇਦਨਾ ਹੋਤੀ ਹੈ ਔਰ ਮਨ ਮੇਂ ਏਕ ਐਸਾ ਭਾਓ ਜਾਗ੍ਰਿਤ ਹੋਤਾ ਹੈ ਕਿ ਚਿੱਠੀ, ਨਾ ਕੋਈ ਸੰਦੇਸ਼, ਜਾਨੇ ਵੋ ਗਏ ਕੌਨ ਸੇ ਦੇਸ। ਫਿਰ ਮਨ ਮੇਂ ਯੇ ਭਾਓ ਪੈਦਾ ਹੋਤਾ ਹੈ ਕਿ ਵੋ ਗਏ ਕਹਾਂ, ਕਿਸ ਦੇਸ਼ ਮੇਂ ਗਏ। ਵੇ ਏਕ ਏਕ ਵਿਅਕਤੀ ਕੇ ਮਨ ਮੇਂ ਹੈ। ਜਨ ਮਾਨਸ ਕੇ ਹਿਰਦੇ ਮੇਂ ਸਮਾਏ ਹੂਏ ਹੈਂ, ਹਜ਼ਾਰੋਂ ਨਹੀਂ ਲਾਖੋਂ ਮੇਂ ਨਹੀਂ, ਕਰੋੜੋਂ ਕੇ ਹਿਰਦੇ ਮੇਂ ਵਿਆਪਤ ਹੈਂ, ਵਿਸ਼ਵ ਹਿੰਦੂ ਪਰੀਸ਼ਦ ਕੇ ਏਕ ਏਕ ਕਾਰਿਆਕਰਤਾ ਕੇ ਹਿਰਦੇ ਮੇਂ ਹੈਂ। ਹਮਾਰੀ ਹਸਤੀ ਨਾ ਮਿਟਨੇ ਕਾ ਕਾਰਨ ਪਰਮ ਪੂਜਯ ਸਤਿਗੁਰੂ ਜਗਜੀਤ ਸਿੰਘ ਜੀ ਜੈਸੇ ਮਹਾਨ ਸੰਤ ਹੈ। ਅੰਤ ਮੇਂ ਵਿਸ਼ਵ ਹਿੰਦੂ ਪਰੀਸ਼ਦ ਕੇ ਅੰਤਰਰਾਸ਼ਟ੍ਰੀਯ ਸੰਰਕਸ਼ ਮਾਨਨੀਯ ਅਸ਼ੋਕ ਸਿੰਗਲ ਔਰ ਅੰਤਰਰਾਸ਼ਟ੍ਰੀਯ ਕਾਰਿਆਕਾਰੀ ਅਧਿਅਕਸ਼ ਪ੍ਰਵੀਨ ਤੋਗੜੀਆ ਕੀ ਤਰਫ ਸੇ ਸਤਿਗੁਰੂ ਕੇ ਇਸ ਦਰਬਾਰ ਮੇਂ ਬਹੁਤ ਬਹੁਤ ਸ਼ਰਧਾ ਸੁਮਨ ਅਰਪਿਤ ਹੈਂ। ਜੈ ਹਿੰਦ, ਜੈ ਭਾਰਤ।

**ਜਿਹਨਾਂ ਨੇ ਨਾਮ ਦੇ ਬੂਟੇ ਲਾਏ-**

**ਬਾਬਾ ਹਰਜੀਤ ਸਿੰਘ-ਚੇਅਰਮੈਨ ਗਰੀਬ ਨਿਵਾਜ ਚੈਰੀਟੇਬਲ ਟ੍ਰਸਟ ਉਮਰਪੁਰਾ, ਬਟਾਲਾ-**

**ਸੂਰਜ ਕਿਰਨ ਮਿਲੇ ਜਲ ਕਾ ਜਲ ਹੂਆ ਰਾਮ॥**
**ਜੋਤੀ ਜੋਤਿ ਰਲੀ ਸੰਪੂਰਨ ਥੀਆ ਰਾਮ॥**

ਪਰਮ ਪੂਜਯ ਤਤਬੇਤਾ ਮਹਾਂਪੁਰਸ਼ ਸ੍ਰੀਮਾਨ ਸੰਤ ਬਾਬਾ ਜਗਜੀਤ ਸਿੰਘ ਜੀ ਮਹਾਰਾਜ ਜਿਹਨਾਂ ਤੇ ਅਪਾਰ ਬਖਸ਼ਸ਼ਾਂ ਵੰਡੀਆਂ, ਜਿਹਨਾਂ ਨੇ ਨਾਮ ਦੇ ਬੂਟੇ



ਲਾਏ, ਕੰਠ ਬਿਨਾ ਕੈਸੇ ਗਾਵਨਹਾਰੇ ਰਾਗ ਨਾਦ ਸਭ ਸਚੁ ਹੈ, ਜਿਥੇ ਰਾਗਾਂ ਦੇ ਭੰਡਾਰ ਖੋਲ੍ਹੇ, ਔਰੰਗਜ਼ੇਬ ਨੇ ਤੰਤੀ ਸਾਜਾਂ ਨੂੰ, ਰਾਗ ਗਾਉਣ ਵਾਲਿਆਂ ਨੂੰ ਦਫਨਾਉਣ ਦੀ ਕੋਸ਼ਿਸ਼ ਕੀਤੀ ਤੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਜਾਗਰ ਕੀਤਾ। ਧੰਨ ਗੁਰੂ ਗੋਬਿੰਦ ਸਿੰਘ ਜੀ ਤੰਤੀ ਸਾਜਾਂ ਦੇ ਬਹੁਤ ਵਡੇ ਸੰਗੀਤਕਾਰ ਸਨ। ਏਸੇ ਤਰ੍ਹਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਤੰਤੀ ਸਾਜਾਂ ਨੂੰ ਉਜਾਗਰ ਕੀਤਾ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਰਾਗਾਂ ਨੂੰ ਆਪਣੇ ਰਾਗੀ ਸਿੰਘਾਂ ਨੂੰ ਸੁਖਾਇਣ ਕੀਤੇ। ਉਸ ਤੋਂ ਬਾਅਦ ਜਿਵੇਂ ਅੱਜ ਦੇ ਸਮੇਂ ਵਿਚ ਫਿਲਮੀ ਟਿਊਨਾਂ, ਫਿਲਮੀ ਗਾਣੇ ਸਾਡੇ ਰਾਗੀ ਸਿੰਘਾਂ ਪਾਸ ਆ ਗਏ ਨੇ ਪਰ ਇਸ ਦਰ ਤੇ ਭੈਣੀ ਸਾਹਿਬ ਤੇ ਅਪਾਰ ਬਖਸ਼ਸ਼ ਹੈ, ਰਾਗ ਤੋਂ ਬਿਨਾਂ ਕੋਈ ਬਾਤ ਨਹੀਂ **ਬ੍ਰਹਮ ਗਿਆਨੀ ਸਦ ਜੀਵੈ ਨਹੀਂ ਮਰਤਾ॥** ਉਹਨਾਂ ਦੀ ਅਪਾਰ ਬਖਸ਼ਸ਼ ਹੈ ਸਰੀਰ ਭਾਵੇਂ ਨਹੀਂ ਆਤਮਾ ਸਾਡੇ ਸਾਰਿਆਂ ਵਿਚ ਪ੍ਰਵੇਸ਼ ਹੈ। ਉਹਨਾਂ ਦਾ ਬਾਣਾ, ਉਹਨਾਂ ਦੀ ਰਹਿਤ ਮਰਯਾਦਾ ਉਹ ਸਾਡੇ ਪਾਸ ਹੈ। ਮੇਰੇ ਸਤਿਕਾਰਯੋਗ ਹਜੂਰ ਸੰਤ ਬਾਬਾ ਸਤਨਾਮ ਸਿੰਘ ਪਿਪਲੀ ਸਾਹਿਬ ਵਾਲੇ, ਜਿਹਨਾਂ ਤੇ ਬੜੀ ਬਖ਼ਸ਼ਸ਼ ਹੈ ਉਹ ਵੀ ਹਾਜ਼ਰੀ ਭਰ ਕੇ ਗਏ ਸਨ ਔਰ ਉਹਨਾਂ ਨੇ ਉਤਮ ਬਚਨ ਮਹਾਂਪੁਰਸ਼ਾਂ ਦੇ ਸਰਵਣ ਕਰਵਾਏ ਸਨ ਸਾਧ ਸੰਗਤ ਵਿਚ। ਪਿਆਰਿਓ ਸਭ ਤੋਂ ਵੱਡੀ ਬਖਸ਼ਸ਼ ਇਹ ਹੈ ਕਿ ਨਾਮਧਾਰੀ ਸੰਪਰਦਾ ਨੂੰ ਸਿਖੀ ਦੀ ਤੇ ਰਹਿਤ ਮਰਯਾਦਾ ਦੀ ਵੱਡੀ ਦਾਤ ਦਿੱਤੀ ਹੋਈ ਹੈ। ਜਿਨ੍ਹਾਂ ਦੇ ਪਾਸ ਸਿੱਖੀ ਹੈ, ਰਹਿਤ ਮਰਯਾਦਾ ਹੈ ਨਹੀਂ ਤਾਂ ਅੱਜ ਦੇ ਸਮੇਂ ਵਿਚ ਕੇਸ ਵੀ ਜਾਂਦੇ ਲਗਦੇ ਨੇ ਅਰ ਸਾਡੇ ਪਾਸ ਬਹੁਤ ਵੱਡੀਆਂ ਬਿਮਾਰੀਆਂ ਨਸ਼ੇ ਦੀਆਂ ਆ ਰਲੀਆਂ ਨੇ। ਸੋ ਏਸ ਕਰਕੇ ਸਤਿਗੁਰੂ ਜੀ ਕਿਰਪਾ ਕਰਨ ਸਾਨੂੰ ਰਹਿਤ ਮਰਯਾਦਾ ਤੇ ਸਿੱਖੀ ਕੇਸਾਂ ਸੰਗ ਸਾਡੀ ਨਿਭ ਜਾਵੇ ਤੇ ਗੁਰੂ ਦੀ ਪ੍ਰੀਤ ਬਣ ਜਾਵੇ। ਸਾਡੇ ਪਰਮ ਸੰਤ ਮਹਾਰਾਜ ਬਾਬਾ ਉਦੈ ਸਿੰਘ ਜੀ ਜਿਹਨਾਂ ਤੇ ਅਪਾਰ ਬਖਸ਼ਸ਼ ਹੋਈ ਹੈ, ਗੱਦੀ ਤੇ ਸੁਭਾਇਮਾਨ ਹੋਏ ਨੇ। ਅਸੀਂ ਧੰਨਵਾਦੀ ਹਾਂ ਮਾਤਾ ਚੰਦ ਕੌਰ ਜੀ ਦੇ। ਸਤਿਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿਚ ਅਰਦਾਸ ਹੈ ਕਿ ਆਪ ਜੀ ਕਿਰਪਾ ਕਰਕੇ ਮਾਤਾ ਜੀ ਨੂੰ ਤੰਦਰੁਸਤੀ, ਦੇਹ ਅਰੋਗਤਾ ਬਖਸ਼ਸ਼ ਕਰਨੀਆਂ ਤੇ ਸਾਨੂੰ ਸਾਰਿਆਂ ਨੂੰ ਰਹਿਤ ਮਰਯਾਦਾ ਵਿਚ ਦ੍ਰਿੜ੍ਹ ਕਰਨ ਦਾ ਬਲ ਉਦਮ ਬਖਸ਼ਸ਼ ਕਰਨ ਤੇ ਸਾਡੇ ਵਿਚ ਪਿਆਰ ਇਤਫਾਕ ਬਣਿਆ ਰਹੇ। ਅਸੀਂ ਇਕ ਹਾਂ ਤੇ ਇਕ ਬਣੇ ਰਹੀਏ।

**ਸਤਿਗੁਰੂ ਜਗਜੀਤ ਸਿੰਘ ਜੀ ਜੀ ਰੌਸ਼ਨੀ ਸਤਿਗੁਰੂ ਉਦੈ ਸਿੰਘ ਦੇ ਰੂਪ ਵਿਚ ਕਾਇਮ–**

**ਸ. ਬਲਵੰਤ ਸਿੰਘ ਰਾਮੂਵਾਲੀਆ ਸੀਨੀਅਰ ਵਾਈਸ ਪ੍ਰੈਜ਼ੀਡੈਂਟ ਸ਼੍ਰੋਮਣੀ ਅਕਾਲੀ ਦਲ** – ਤੰਤੀ ਸਾਜਾਂ ਨੂੰ ਅਮਰ ਕਰਨ ਵਾਲੇ, ਖੇਡਾਂ ਨੂੰ ਪ੍ਰਫੁੱਲਤ ਕਰਨ ਵਾਲੇ, ਖੇਤੀ ਤੇ ਸਾਂਝੀ ਖੇਤੀ ਦੇ ਭਾਰਤ ਤੇ ਪੰਜਾਬ ਵਿਚ ਬਾਨੀ, ਗੁਰਮੁਖੀ ਲਿਪੀ ਨੂੰ ਸੂਰਜ ਜਿੰਨੀ ਉਚੀ ਕਰਨ ਵਾਲੇ ਸਤਿਗੁਰੂ ਜਗਜੀਤ ਸਿੰਘ ਜੀ ਬ੍ਰਹਮ ਵਿਚ ਵਿਲੀਨ ਹੋ ਗਏ ਹਨ। ਇਕੋ ਵਿਅਕਤੀ ਦਾ ਨਾਂ, ਇਕੋ ਮਹਾਂਪੁਰਸ਼ ਦਾ ਨਾਮ ਆਉਂਦਾ ਜਿਹਨਾਂ ਦਾ ਜਨਮ ਜੇਲ੍ਹ ਵਿਚ ਹੋਇਆ, ਤੇ ਜੇਲ੍ਹ ਚ ਜਨਮ ਕੀਹਦਾ ਹੋਇਆ ਭਗਵਾਨ ਕ੍ਰਿਸ਼ਨ ਦਾ। ਤੇ ਉਦੋਂ ਬਾਅਦ ਮੈਂ ਸਮਝਦਾਂ ਜਨਮ ਸਤਿਗੁਰੂ ਪ੍ਰਤਾਪ ਸਿੰਘ ਜੀ ਪਰ ਆਪ ਸਾਰਿਆਂ ਨੂੰ ਨਹੀਂ ਪਤਾ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਨਮ ਲਿਆ, ਅਵਤਾਰ ਧਾਰਿਆ, ਜੇਲ੍ਹ ਵਿਚ ਤੇ ਜੇਲ੍ਹ ਵਿਚ ਜਨਮ ਲੈ ਕੇ ਹਿੰਦੁਸਤਾਨ ਦੀਆਂ ਜੇਲ੍ਹ ਦੀਆਂ ਸੰਗਲੀਆਂ ਕੱਟ ਦਿੱਤੀਆਂ, ਗਰੀਬੀ ਚੋਂ ਕੱਢ ਦਿੱਤਾ। ਨਾਮਧਾਰੀ ਸਿੰਘੋ ਪੈਸੇ ਤੁਹਾਡੇ ਕੋਲ ਬਹੁਤ ਐ ਜਾਂ ਥੋੜ੍ਹੇ ਐ ਮੈਨੂੰ ਨਹੀਂ ਪਤਾ ਪਰ ਸੁਰਤੀ, ਸਿਮਰਤੀ, ਤਪ, ਤਿਆਗ, ਲੋਕ ਭਲਾਈ ਤੇ ਲੋਕ ਸੇਵਾ ਇਹਦੇ ਨਾਲ ਥੋਡੇ ਕੋਲ ਧਰਤੀ ਤੋਂ ਅਸਮਾਨ ਜਿੰਨਾ ਵੱਡਾ ਖ਼ਜ਼ਾਨਾ ਹੋਰ ਕਿਸੇ ਕੋਲ ਨਹੀਂ। ਇਹ ਸਤਿਗੁਰੂ ਦੀ ਬਖਸ਼ਸ਼ ਹੈ। ਇਕ ਅੰਗਰੇਜ਼ ਲਿਖਾਰੀ ਨੂੰ ਕੈਂਬਰਿਜ ਯੂਨੀਵਰਸਿਟੀ ਵਿਚ ਜਦ ਪੁੱਛਿਆ ਕਿ ਨਾਮਧਾਰੀ ਕੂਕੇ ਹੈ ਕੀ, ਇਹ ਕੂਕੇ



ਕੌਣ ਐ? ਉਹਨੇ ਬਹੁਤ ਸੋਹਣੇ ਸ਼ਬਦਾਂ ਵਿਚ ਕਿਹਾ ਕਿ ਦੁਨੀਆਂ ਤੇ ਇਕੋ ਕੌਮ ਹੈ ਜਿਹੜੇ ਆਪ ਮਰੇ ਆ ਪਰ ਕਿਸੇ ਨੂੰ ਮਾਰਿਆ ਨਹੀਂ। ਮੈਂ ਕਿਹਾ ਨਾਮਧਾਰੀਆਂ ਨੇ ਤਾਂ ਬਹੁਤ ਨੂੰ ਮਾਰਿਆ। ਨਾਮਧਾਰੀਆਂ ਨੇ ਕਾਮ ਮਾਰਿਆ, ਕ੍ਰੋਧ ਮਾਰਿਆ, ਲੋਭ ਮਾਰਿਆ, ਹੰਕਾਰ ਮਾਰਿਆ ਤੇ ਸਭ ਤੋਂ ਵੱਡਾ ਦਾਜ ਦਾ ਦੈਂਤ ਮਾਰਿਆ, ਕੋਈ ਨਹੀਂ ਮਾਰ ਸਕਿਆ। ਤੁਸੀਂ ਦੇਖਣਾ ਆਉਣ ਵਾਲੇ ਸਮੇਂ ਵਿਚ ਇਹ ਵੀ ਲੋੜ ਹੈ ਤੁਸੀਂ ਮਰੇ ਵੀ ਮਾਰਿਆ ਵੀ ਆਪਣੇ ਆਪ ਨੂੰ, ਸਰੀਰ ਨੂੰ ਮਾਰਿਆ ਕੌਮ ਦੀ ਇਜ਼ਤ ਕੀਤੀ। ਫੁੱਲ ਨੂੰ ਨਹੀਂ ਪਤਾ ਉਹਦੀ ਖੁਸ਼ਬੂ ਦੀ ਕਿੰਨੀ ਕੀਮਤ ਹੈ, ਨਹੀਂ ਪਤਾ ਬਿਰਛ ਨੂੰ ਛਾਂ ਦੀ ਕਿੰਨੀ ਕੀਮਤ ਹੈ, ਨਹੀਂ ਪਤਾ ਦਰਿਆ ਨੂੰ ਕਿ ਉਹਦੇ ਪਾਣੀ ਵਿਚ ਅਰਬਾਂ ਲੋਕਾਂ ਦੀ ਜ਼ਿੰਦਗੀ ਹੈ, ਇਵੇਂ ਨਾਮਧਾਰੀ ਸਿੰਘੋ ਸ਼ਾਇਦ ਤੁਹਾਨੂੰ ਨਹੀਂ ਪਤਾ ਤੁਸੀਂ ਕਿੰਨੇ ਵੱਡੇ ਹੋ। ਇੱਕ ਗੱਲ ਆਖਰ ਚ ਕਹਿਣਾ ਕਿ ਦੀਵਾ ਬੁਝ ਜਾਂਦੈ ਲੋਅ ਨਾਲ ਚਲੀ ਜਾਂਦੀ ਹੈ, ਸੂਰਜ ਛਿਪ ਜਾਂਦੈ, ਚਾਨਣ ਨਾਲ ਚਲਿਆ ਜਾਂਦੈ ਤੇ ਚੰਨ ਛਿਪ ਜਾਂਦੈ ਚਾਨਣ ਨਾਲ ਚਲਿਆ ਜਾਂਦੈ। ਸਤਿਗੁਰੂ ਜਗਜੀਤ ਸਿੰਘ ਜੀ ਚਲੇ ਗਏ ਆਪ ਸੂਰਜ ਸਵਰਗ ਵਿਚ ਚਲੇ ਗਏ ਪਰ ਰੌਸ਼ਨੀ ਸਤਿਗੁਰੂ ਉਦੈ ਸਿੰਘ ਦੇ ਰੂਪ ਵਿਚ ਕਾਇਮ ਹੈ। ਇਹਨਾਂ ਸ਼ਬਦਾਂ ਨਾਲ ਮੈਂ ਸਿਰ ਝੁਕਾ ਕੇ ਉਹਨਾਂ ਨੂੰ ਸ਼ਰਧਾਂਜਲੀ ਭੇਟ ਕਰਦਾ ਹਾਂ।

## ਉਹ ਰੋਲ ਮਾਡਲ ਬਣੇ ਐ-

**ਕਾਮਰੇਡ ਚਰਨ ਸਿੰਘ ਵਿਰਦੀ ਮਾਰਕਸਵਾਦੀ ਕਮਿਊਨਿਸਟ ਪਾਰਟੀ ਸੂਬਾ ਸਕੱਤਰ ਪੰਜਾਬ –** ਸਾਡੇ ਸਤਿਕਾਰਯੋਗ ਸਤਿਗੁਰੂ ਜਗਜੀਤ ਸਿੰਘ ਜੀ ਸਾਡੇ ਤੋਂ ਸਦਾ ਲਈ ਵਿੱਛੜ ਗਏ ਨੇ। ਮੈਂ ਸੀ. ਪੀ. ਆਈ. ਐਮ. ਵਲੋਂ ਤੁਹਾਡੇ ਨਾਲ ਦੁਖ ਦੇ ਵਿਚ ਸ਼ਰੀਕ ਹੋ ਰਿਹਾ ਹਾਂ, ਤੇ ਨਾਲ ਹੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸ਼ਰਧਾ ਦੇ ਫੁੱਲ ਭੇਟ ਕਰ ਰਿਹਾ ਹਾਂ, ਪਾਰਟੀ ਵਲੋਂ। ਇਹ ਠੀਕ ਹੈ ਉਹਨਾਂ ਦਾ ਘਾਟਾ ਨਹੀਂ ਪੂਰਾ ਹੋ ਸਕਦਾ, ਬਹੁਤ ਘਾਟਾ ਪਿਐ। ਪਰ ਇਕ ਗੱਲ ਜ਼ਰੂਰ ਹੈ ਇਹ ਵੀ ਸੱਚ ਹੈ ਕਿ ਉਹਨਾਂ ਨੇ ਜੋ ਵੀ ਜੀਵਨ ਜੀਵਿਆ ਹੈ ਬਹੁਤ ਹੀ ਸਫਲ ਜੀਵਨ ਜੀਵਿਆ ਹੈ। ਉਹ ਇਕ ਚਾਨਣ ਮੁਨਾਰਾ ਬਣੇ ਐ, ਰੋਲ ਮਾਡਲ ਬਣੇ ਐ। ਜਿਨ੍ਹਾਂ ਦੇ ਪਦ ਚਿੰਨ੍ਹਾਂ ਤੇ ਚੱਲ ਕੇ ਅਸੀਂ ਵਿਅਕਤੀਗਤ ਤੌਰ ਤੇ ਜੋ ਚੁਣੌਤੀਆਂ ਹਨ, ਸਮਾਜ ਨੂੰ ਜੋ ਚੁਣੌਤੀਆਂ ਹਨ, ਉਹਨਾਂ ਦਾ ਸਾਮ੍ਹਣਾ ਕਰ ਸਕਦੇ ਹਾਂ। ਸਤਿਗੁਰੂ ਜਗਜੀਤ ਸਿੰਘ ਜੀ ਨੇ ਉਹ ਸੋਚ, ਉਹ ਵਿਰਸਾ ਜੋ ਸਤਿਗੁਰੂ ਰਾਮ ਸਿੰਘ ਜੀ ਨੇ ਤਿਆਰ ਕੀਤਾ ਸੀ ਪਾਇਓਨੀਰ ਦੇ ਤੌਰ ਉਸ ਨੂੰ ਹੋਰ ਬੁਲੰਦ ਕੀਤਾ ਐ। ਉਹਨਾਂ ਦੇ ਵਿਚ ਇਕ ਜ਼ਿਕਰ ਕਰਨ ਯੋਗ ਇਹ ਹੈ ਇਸਤਰੀਆਂ ਦੇ ਵਾਸਤੇ ਨਾ ਬਰਾਬਰੀ ਜਿਹੜੀ ਖਤਮ ਕਰਨੀ, ਇਸਤਰੀਆਂ ਦੀ ਆਜ਼ਾਦੀ ਦੇ ਵਾਸਤੇ ਜੋ ਸੰਘਰਸ਼ ਕੀਤਾ ਹੈ ਜੋ ਸੋਚ ਲਿਆਂਦੀ ਸੀ ਬਾਬਾ ਨਾਨਕ ਤੋਂ ਚਲੀ ਸੀ ਉਸ ਨੂੰ ਹੋਰ ਬੁਲੰਦ ਕੀਤਾ ਹੈ ਇਹ ਉਹਨਾਂ ਦਾ ਯੋਗਦਾਨ ਹੈ। ਇਕ ਜ਼ਿਕਰ ਮੈਂ ਹੋਰ ਕਰਨਾ ਚਾਹਾਂਗਾ ਪੰਜਾਬ ਦੇ ਕਿਸਾਨਾਂ ਵਾਸਤੇ ਕੋਈ ਵੀ ਪੱਖੀ ਲਹਿਰ ਚੱਲੀ ਨਾਮਧਾਰੀਆਂ ਉਹਦੇ ਵਿਚ ਯੋਗਦਾਨ ਪਾਇਆ। ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਬੜੇ ਮਹਾਨ ਆਗੂ ਹੋਏ ਆ, ਉਹਨਾਂ ਵਲੋਂ 1959 ਵਿਚ ਸਤਿਆਗ੍ਰਹਿ ਸ਼ੁਰੂ ਕੀਤਾ ਗਿਆ ਸੀ ਟੈਕਸ ਦੇ ਵਿਰੋਧੀ, ਉਸ ਦੇ ਵਿਚ ਬਹੁਤ ਯੋਗਦਾਨ ਪਾਇਆ ਇਹਨਾਂ ਨੇ। ਬਾਂਹ ਫੜ੍ਹੀ ਨੈਤਿਕ ਤੌਰ ਤੇ, ਪਦਾਰਥਕ ਤੌਰ ਤੇ। ਸੋ ਅਸੀਂ ਉਸ ਦੇ ਰਿਣੀ ਵੀ ਹਾਂ। ਸੋ ਅਖੀਰ ਵਿਚ ਮੈਂ ਸਤਿਗੁਰੂ ਉਦੈ ਸਿੰਘ ਜੀ ਜਿਹੜੇ ਉਹਨਾਂ ਦੇ ਥਾਂ ਆਏ ਆ ਆਸ ਕਰਦਾ ਹਾਂ, ਉਹਨਾਂ ਤੋਂ ਕਾਮਨਾ ਵੀ ਕਰਦਾਂ ਉਹਨਾਂ ਦੀ ਉਮਰ ਲੰਮੀ ਹੋਵੇ ਤਾਂਕਿ ਉਹ ਇਹਨਾਂ ਸੋਚਾਂ ਨੂੰ ਹੋਰ ਬੁਲੰਦ ਕਰ ਸਕਣ। ਮੈਂ ਇਹ ਅਹਿਦ ਕਰਦਾ ਹਾਂ ਕਿ ਜਦੋਂ ਕਦੇ ਵੀ ਇਸ ਤਰ੍ਹਾਂ ਦਾ ਯੋਗਦਾਨ ਪਾਉਣ ਲਈ ਉਹ ਅੱਗੇ ਆਉਣਗੇ ਮੂਹਰੇ ਤਾਂ ਪਾਰਟੀ ਵਲੋਂ ਉਸੇ ਤਰ੍ਹਾਂ ਹੀ ਉਹਨਾਂ ਦੇ ਨਾਲ ਹੋਇਆ ਜਾਏਗਾ ਔਰ ਪਾਰਟੀ ਉਸੇ ਤਰ੍ਹਾਂ ਆਸ ਕਰਦੀ ਰਹੇਗੀ।



**ਕੋਈ ਬੇਗਾਨਾ ਨਹੀਂ ਸਾਰਿਆਂ ਨੂੰ ਪਿਆਰ ਦਿੱਤਾ-**

**ਅਹਿਮਦੀਆ ਕਾਦੀਆਂ** ਤੋਂ - ਇਕ ਪਾਸੇ ਸਾਨੂੰ ਦੁੱਖ ਹੈ ਉਥੇ ਏਸ ਗੱਲ ਦਾ ਸਾਨੂੰ ਮਾਣ ਵੀ ਪ੍ਰਾਪਤ ਹੈ ਕਿ ਸਤਿਗੁਰੂ ਜਗਜੀਤ ਸਿੰਘ ਜੀ ਸਦਾ ਜ਼ਿੰਦਾ ਹਨ। ਸਦਾ ਸਾਡੇ ਵਿਚ ਮੌਜੂਦ ਹਨ। ਔਰ ਉਹਨਾਂ ਦਾ ਨਾਮ ਹਮੇਸ਼ਾਂ ਯਾਦ ਰੱਖਿਆ ਜਾਏਗਾ। ਮੇਰੇ ਭਰਾਓ ਅੱਜ ਇਹ ਜਿਹੜਾ ਏਥੇ ਠਾਠਾਂ ਮਾਰਦਾ ਸਮੁੰਦਰ ਜੋ ਨਜ਼ਰ ਆ ਰਿਹਾ ਹੈ ਔਰ ਜਿਹੜੇ ਇਥੇ ਵੱਖ ਵੱਖ ਧਰਮਾਂ ਤੇ ਵੱਖ ਵੱਖ ਸਿਆਸੀ ਪਾਰਟੀਆਂ ਦੇ ਨੁਮਾਇੰਦੇ ਔਰ ਲੋਗ ਏਥੇ ਮੌਜੂਦ ਹਨ, ਉਹ ਇਸ ਗੱਲ ਦਾ ਸਬੂਤ ਹਨ ਕਿ ਸਤਿਗੁਰੂ ਜਗਜੀਤ ਸਿੰਘ ਨੇ ਨਾ ਕੋ ਬੈਰੀ ਨਹੀ ਬੇਗਾਨਾ ਸਗਲ ਸੰਗਿ ਹਮ ਕੋ ਬਨਿ ਆਈ ਤੇ ਅਮਲ ਕਰਕੇ ਦਿਖਾ ਦਿਤਾ। ਉਹਨਾਂ ਵਾਸਤੇ ਕੋਈ ਵੈਰੀ ਨਹੀਂ ਸੀ, ਕੋਈ ਬਿਗਾਨਾ ਨਹੀਂ ਸੀ ਭਾਵੇਂ ਕਿਸੇ ਸਿਆਸੀ ਪਾਰਟੀ ਨਾਲ ਸੰਬੰਧ ਰੱਖਦਾ ਹੋਵੇ, ਭਾਵੇਂ ਉਹ ਕਿਸੇ ਧਰਮ ਜਾਂ ਕਿਸੇ ਜਥੇਬੰਦੀ ਨਾਲ ਸੰਬੰਧ ਰੱਖਦਾ ਹੋਵੇ, ਸਾਰਿਆਂ ਨੂੰ ਪਿਆਰ ਦਿੱਤਾ ਸਤਿਕਾਰ ਦਿੱਤਾ। ਸਾਨੂੰ ਇਹ ਮਾਣ ਵੀ ਪ੍ਰਾਪਤ ਹੈ ਕਿ ਸਤਿਗੁਰੂ ਜੀ ਕਾਦੀਆਂ ਵਿਚ ਤਸ਼ਰੀਫ ਲਿਆਏ ਅਤੇ ਬਹੁਤ ਹੀ ਇੱਜ਼ਤ ਮਾਣ ਸਾਨੂੰ ਬਖਸ਼ਿਆ। ਅੱਜ ਤੱਕ ਉਹਨਾਂ ਦੀਆਂ ਯਾਦਾਂ ਸਾਡੇ ਕੋਲ ਮੌਜੂਦ ਹਨ। ਇਸ ਵਾਸਤੇ ਮੈਂ ਤੇ ਕਹਾਂਗਾ ਕਿ ਉਹਨਾਂ ਗੁਰਬਾਣੀ ਦੇ ਉਸ ਅਸੂਲ ਤੇ ਅਮਲ ਕੀਤਾ ਹੈ ਕਿ ਧਾਤ ਮਿਲੇ ਫੁਨਿ ਧਾਤ ਕੋ ਲਿਵ ਲਵੇ ਮੁਹ ਧਾਵੈ॥ ਦੁਨੀਆਂ ਨੂੰ ਪਿਆਰ ਵੰਡਿਆ ਤੇ ਪਿਆਰ ਦਿੱਤਾ ਤੇ ਪਿਆਰ ਹਾਸਿਲ ਕੀਤਾ ਹੈ। ਮੁਸਲਿਮ ਜਮਾਤ ਕਾਦੀਆਂ ਵਲੋਂ ਪੰਜਾਬ ਵਲੋਂ, ਭਾਰਤ ਵਲੋਂ ਔਰ ਦੁਨੀਆਂ ਦੇ 102 ਦੇਸ਼ਾਂ ਵਿਚ ਅਹਿਮਦੀਆ ਮੁਸਲਿਮ ਜਮਾਤ ਸਥਾਪਿਤ ਹੈ। ਹਜਰਤ ਮਿਰਜਾ ਅਹਿਮਦ ਵਲੋਂ ਔਰ ਜਮਾਤ ਅਹਿਮਦੀਆ ਭਾਰਤ ਦੇ ਹੈਡ ਮੌਲਾਨਾ ਗੌਰੀ ਸਾਹਿਬ ਵਲੋਂ ਸਤਿਗੁਰੂ ਜੀ ਦੇ ਚਰਨਾਂ ਵਿਚ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ ਕਿ ਇਹ ਸੰਸਥਾ ਔਰ ਸਾਡੇ ਨਵੇਂ ਸਤਿਗੁਰੂ ਉਦੈ ਸਿੰਘ ਜੀ ਵੀ ਏਸੇ ਤਰ੍ਹਾਂ ਲੋਕਾਂ ਦੀ ਸੇਵਾ ਕਰਦੇ ਰਹਿਣ ਅਤੇ ਇਸ ਤੋਂ ਵੱਧ ਚੜ੍ਹ ਕੇ ਏਸੇ ਤਰ੍ਹਾਂ ਪਿਆਰ ਵੰਡਦੇ ਰਹਿਣ ਅਤੇ ਲੋਕਾਂ ਦਾ ਪਿਆਰ ਹਾਸਿਲ ਹੁੰਦਾ ਰਹੇਗਾ।

**ਸੇਵਾ ਕਰਕੇ, ਸਿਮਰਨ ਕਰਕੇ, ਸਾਦਗੀ ਕਰਕੇ ਇਕ ਪਹਿਚਾਣ-**

**ਪ੍ਰੋ. ਪ੍ਰੇਮ ਸਿੰਘ ਚੰਦੂਮਾਜਰਾ ਜਨਰਲ ਸਕੱਤਰ ਸ਼੍ਰੋਮਣੀ ਅਕਾਲੀ ਦਲ** - ਦੁਨੀਆਂ ਭਰ ਵਿਚੋਂ ਆਈ ਲੱਖਾਂ ਦੀ ਗਿਣਤੀ ਵਿਚ ਵੀਰੋ, ਭੈਣੋ ਅੱਜ ਆਪਾਂ ਸਤਿਗੁਰੂ ਰਾਮ ਸਿੰਘ ਜੀ ਦੀ ਵਰੋਸਾਈ ਨਾਮਧਾਰੀ ਸੰਸਥਾ ਦੀ ਅੱਧੀ ਸਦੀ ਤੋਂ ਵੀ ਵੱਧ ਸੇਵਾ ਕਰਨ ਵਾਲੇ, ਸਰਪ੍ਰਸਤੀ ਕਰਨ ਵਾਲੇ, ਮੁਖੀ ਦੇ ਤੌਰ ਤੇ ਵਿਚਰਨ ਵਾਲੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਜਿਥੇ ਸਤਿਕਾਰ ਭੇਟ ਕਰਨ ਲਈ ਆਏ ਹਾਂ, ਉਥੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਜੀਵਨ ਦੇ ਵਿਚ ਜੋ ਸੇਵਾ ਕਰਕੇ, ਸਿਮਰਨ ਕਰਕੇ, ਸਾਦਗੀ ਕਰਕੇ ਇੱਕ ਨਿਵੇਕਲੀ ਪਹਿਚਾਣ ਬਣਾਈ ਔਰ ਉਹਨਾਂ ਦੀ ਸੋਚ ਤੇ ਹਿੰਮਤ ਔਰ ਯਤਨਾਂ ਦੇ ਸਦਕਾ ਸਰਦਾਰੀ ਖੇਡਾਂ ਦੇ ਖੇਤਰ ਵਿਚ, ਖੇਤੀ ਦੇ ਖੇਤਰ ਵਿਚ, ਸਮਾਜ ਸੇਵਾਵਾਂ ਦੇ ਖੇਤਰ ਵਿਚ ਨਾਮਧਾਰੀ ਸੰਸਥਾ ਨੂੰ ਹਾਸਿਲ ਹੋਈ, ਔਰ ਚੁਣੌਤੀਆਂ ਅੱਜ ਸਮਾਜ ਦੇ ਅੱਗੇ ਨੇ ਭਾਵੇਂ ਨਸ਼ਿਆਂ ਦੀ ਚੁਣੌਤੀ ਹੈ, ਭਰੂਣ ਹੱਤਿਆ ਦੀ ਚੁਣੌਤੀ ਹੈ, ਦਹੇਜ ਦੀ ਚੁਣੌਤੀ ਹੈ ਇਹਨਾਂ ਚੁਣੌਤੀਆਂ ਦਾ ਡਟ ਕੇ ਮੁਕਾਬਲਾ ਕੀਤਾ। ਉਹਨਾਂ ਨੂੰ ਯਾਦ ਕਰਨ ਲਈ, ਉਸ ਮਹਾਨ ਪਵਿੱਤਰ ਸਥਾਨ ਤੇ ਜੁੜੇ ਹਾਂ ਜਿਸ ਸਥਾਨ ਨੂੰ ਆਜ਼ਾਦੀ ਦੇ ਸੰਗਰਾਮ ਦਾ ਮੁੱਢ ਕਿਹਾ ਜਾ ਸਕਦਾ ਹੈ, ਜਿਸ ਸਥਾਨ ਤੇ ਅੰਗਰੇਜ਼ਾਂ ਨਾਲ ਲੜਨ ਲਈ ਵਲਵਲੇ ਪੈਦਾ ਹੋਏ, ਜਿਸ ਸਥਾਨ ਨੂੰ ਉਸ ਸਮੇਂ ਅੰਗਰੇਜ਼ ਨੇ ਸਭ ਤੋਂ ਖਤਰਨਾਕ ਜਾਣਿਆ ਔਰ ਜਿਸ ਸਥਾਨ ਤੋਂ ਸਤਿਗੁਰੂ ਰਾਮ ਸਿੰਘ ਜੀ ਨੇ ਜੋ ਸੰਦੇਸ਼ ਦਿੱਤਾ ਅਹਿੰਸਾ ਦਾ ਸੰਦੇਸ਼, ਸੁਦੇਸ਼ੀ ਦਾ ਉਸ ਸਥਾਨ ਭੈਣੀ ਸਾਹਿਬ ਤੇ ਮਿਲ ਬੈਠੇ ਹਾਂ। ਮੇਰੀ ਪੋਤਰੀ ਨੇ ਇਤਿਹਾਸ ਪੜ੍ਹ ਕੇ ਪੁਛਿਆ ਪੰਡਿਤ ਨਹਿਰੂ ਚਾਚਾ ਹਨ, ਮਹਾਤਮਾ ਗਾਂਧੀ ਰਾਸ਼ਟਰ ਪਿਤਾ ਹਨ ਫੇਰ



ਗਰੈਂਡ ਫਾਦਰ ਕੌਣ ਹੈ ਭਾਰਤ ਦਾ, ਦਾਦਾ ਕੌਣ ਹੈ? ਅੱਜ ਮੈਨੂੰ ਉਸ ਸਵਾਲ ਦਾ ਜਵਾਬ ਲੱਭਿਆ ਜੇ ਇਸ ਆਜ਼ਾਦ ਭਾਰਤ ਦੇ ਵਿਚ ਇਨਸਾਫ ਹੁੰਦਾ ਤਾਂ ਸਹੀ ਮਾਇਨਿਆਂ ਵਿਚ ਹਿੰਦੁਸਤਾਨ ਦੀ ਆਜ਼ਾਦੀ ਦਾ ਦਾਦਾ, ਹਿੰਦੁਸਤਾਨ ਦਾ ਗਰੈਂਡ ਫਾਦਰ ਜੇ ਕਿਸੇ ਨੂੰ ਕਿਹਾ ਜਾ ਸਕਦਾ ਤਾਂ ਸਤਿਗੁਰੂ ਰਾਮ ਸਿੰਘ ਜੀ ਨੂੰ ਕਿਹਾ ਜਾ ਸਕਦਾ। ਮੇਰੇ ਵੀਰ ਇਹ ਕਹਿੰਦੇ ਨੇ ਨਾਮਧਾਰੀ ਸੰਸਥਾ ਦੇ ਸਾਰੇ ਲੋਕਾਂ ਦੇ ਦਾੜ੍ਹੇ ਨੇ ਇਕੋ ਇਕ ਸਟਾਈਲ ਦੇ ਕਿਉਂ ਨੇ। ਮੈਂ ਇਹਨਾਂ ਨੂੰ ਦੱਸਿਆ ਕਿ ਆਪਾਂ ਤਾਂ ਕਿਤੇ ਦਾੜ੍ਹੀਆਂ ਬੰਨ੍ਹ ਵੀ ਲੈਂਦੇ ਹਾਂ, ਕਦੇ ਕਿਸੇ ਨੇ ਕੈਂਚੀ ਵੀ ਲਾ ਲਈ ਹੋਈ ਹੈ, ਇਹਨਾਂ ਨੇ ਕਦੇ ਜ਼ਿੰਦਗੀ ਕੈਂਚੀ ਨਹੀਂ ਲਾਈ, ਨਾ ਕਦੇ ਬੰਨ੍ਹੀ ਉਸੇ ਤਰ੍ਹਾਂ ਦੇ ਸਾਬਤ ਸੂਰਤ ਨੇ। ਇੱਕ ਤਾਂ ਇਹ ਕਾਰਨ ਹੋ ਸਕਦੈ। ਦੂਜੀ ਅਸੀਂ ਗੱਲ ਕਰ ਰਹੇ ਸੀ ਕਿੰਨੇ ਕਿਰਤੀ ਨੇ, ਜਿੰਨੇ ਕਾਮੇ ਨੇ, ਜਿੰਨੇ ਮਿਹਨਤਕਸ਼ ਲੋਕ ਨੇ ਉਹ ਇਸ ਸੰਸਥਾ ਵਿਚ ਵੱਡੀ ਗਿਣਤੀ ਵਿਚ ਨੇ। ਸੋ ਇਹ ਜੋ ਨਾਮ ਗੁਰੂ ਨਾਨਕ ਨੇ ਦਿੱਤਾ ਕਿਰਤ ਕਰੋ, ਨਾਮ ਜਪੋ, ਵੰਡ ਛਕੋ ਉਹਦੇ ਤੇ ਚੱਲਣ ਲਈ ਇਹ ਸੰਸਥਾ ਹੈ। ਭਾਵੇਂ ਸਤਿਗੁਰੂ ਜਗਜੀਤ ਸਿੰਘ ਜੀ ਬ੍ਰਹਮਲੀਨ ਹੋ ਗਏ ਸਰੀਰਕ ਤੌਰ ਤੇ ਪਰ ਉਹਨਾਂ ਦੀ ਸੋਚ ਉਹਨਾਂ ਦੇ ਵਿਚਾਰ ਹਮੇਸ਼ਾਂ ਲਾਈਟ ਹਾਊਸ ਦੇ ਤੌਰ ਤੇ ਸਾਨੂੰ ਪ੍ਰੇਰਣਾ ਸਰੋਤ ਰਹਿਣਗੇ। ਔਰ ਸਭ ਤੋਂ ਵੱਡਾ ਧਰਵਾਸ, ਸਭ ਤੋਂ ਵੱਡੀ ਆਸ ਸਾਨੂੰ ਇਸ ਗੱਲ ਤੋਂ ਪੈਦਾ ਹੋਈ ਹੈ ਕਿ ਇਸ ਸੰਸਥਾ ਦੀ ਵਾਗਡੋਰ ਉਸੇ ਸੋਚ, ਉਸੇ ਵਿਚਾਰ ਔਰ ਉਹਨਾਂ ਵਿਚਾਰਾਂ ਨੂੰ ਅਮਲੀ ਜਾਮਾਂ ਦੇਣ ਵਾਲੇ ਸਤਿਗੁਰੂ ਉਦੈ ਸਿੰਘ ਜੀ ਨੂੰ ਗੱਦੀ ਨਸ਼ੀਨ ਕਰਕੇ ਅੱਜ ਨਾਮਧਾਰੀ ਸੰਸਥਾ ਨੇ ਪੱਕਾ ਯਕੀਨ ਬਣਾ ਦਿੱਤਾ ਕਿ ਉਹ ਰਾਹ ਹਮੇਸ਼ਾਂ ਤੁਰਦਾ ਰਹੇਗਾ।

**ਕੱਖਾਂ ਦੀ ਕੁੱਲੀ ਤੋਂ ਕੰਬੇ ਕੂੜ ਦੇ ਪੱਕੇ ਕਿਲੇ–**

**ਸ਼੍ਰੀ ਸੁਰਜੀਤ ਪਾਤਰ** – ਸਭ ਤੋਂ ਪਹਿਲਾਂ ਮੈਂ ਭੈਣੀ ਸਾਹਿਬ ਦੀ ਪਾਵਨ ਧਰਤੀ ਨੂੰ ਨਮਸਕਾਰ ਕਰਦਾ ਹਾਂ, ਜਿਸ ਧਰਤੀ ਤੋਂ ਸਭ ਤੋਂ ਪਹਿਲਾਂ ਭਾਰਤ ਦੀ ਆਜ਼ਾਦੀ ਦਾ ਨਾਦ ਗੂੰਜਿਆ ਔਰ ਜਿਵੇਂ ਕਿਸੇ ਸ਼ਾਇਰ ਨੇ ਲਿਖਿਆ ਹੈ –

*ਕੱਖਾਂ ਦੀ ਕੁੱਲੀ ਤੋਂ ਕੰਬੇ ਕੂੜ ਦੇ ਪੱਕੇ ਕਿਲੇ*
*ਵੇਖੀਆਂ ਕਿਰਤੀ ਦੇ ਪੁੱਤ ਤੋਂ*
*ਬਾਦਸ਼ਾਹੀਆਂ ਡਰਦੀਆਂ।*

ਜਿਸ ਤਰ੍ਹਾਂ ਚੰਦੂਮਾਜਰਾ ਜੀ ਨੇ ਕਿਹਾ ਕਿ ਗਰੈਂਡ ਫਾਦਰ ਆਫ ਨੇਸ਼ਨ ਕਹਾਉਣ ਦੇ ਹੱਕਦਾਰ ਨੇ ਅਤੇ ਉਹਨਾਂ ਦੇ ਜੋਤ ਸਰੂਪ ਸਤਿਗੁਰੂ ਜਗਜੀਤ ਸਿੰਘ ਜੀ ਦੇ ਯਾਦ ਸਮਾਗਮ ਵਿਚ ਅਸੀਂ ਸਭ ਇਕੱਤਰ ਹੋਏ ਹਾਂ ਤੇ ਮੈਂ ਕਿਸੇ ਸ਼ਾਇਰ ਦੇ ਇਕ ਸ਼ੇਅਰ ਨਾਲ ਉਹਨਾਂ ਦੀ ਬ੍ਰਹਮਵਿਲੀਨ ਹੋਣ ਬਾਰੇ ਕਹਿਣਾ ਚਾਹਾਂਗਾ ਕਿ

*ਨਾ ਉਹ ਹਰਫ ਸੀ ਜਿਹੜਾ ਮਿਟ ਗਿਆ,*
*ਨਾ ਉਹ ਦੀਪ ਸੀ ਜਿਹੜਾ ਬੁਝ ਗਿਆ,*
*ਉਹ ਤਾਂ ਕਾਇਨਾਤ ਦਾ ਗੀਤ ਸੀ,*
*ਉਹ ਇਬਾਦਤਾਂ ਵਿਚ ਰਲ ਗਿਆ।*

ਉਸ ਮਹਾਨ ਸ਼ਖ਼ਸੀਅਤ ਨੇ ਸਮਾਜੀ ਖੇਤਰ ਵਿਚ, ਵਿਦਿਆ ਦੇ ਖੇਤਰ ਵਿਚ, ਖੇਤੀ ਦੇ ਖੇਤਰ ਵਿਚ, ਖੇਡਾਂ ਦੇ ਖੇਤਰ ਵਿਚ ਅਨੇਕ ਯੋਗਦਾਨ ਦਿੱਤੇ ਲੇਕਿਨ ਮੈਂ ਸਮਝਦਾਂ ਕਿ ਅਸੀਂ ਲੋਕ ਜੋ ਸਾਹਿਤ ਦੇ ਕਲਾ ਖੇਤਰ ਚ ਆਏ ਹਾਂ ਅਸੀਂ ਉਹਨਾਂ ਨੂੰ ਏਸ ਤਰ੍ਹਾਂ ਯਾਦ ਕਰਦੇ ਹਾਂ ਕਿ ਉਹਨਾਂ ਨੇ ਜੋ ਗੁਰੂ ਨਾਨਕ ਸਾਹਿਬ ਦੇ ਨਾਲ ਜੋ ਕਹਾਣੀ ਸ਼ੁਰੂ ਹੋਈ ਸੀ ਜਦੋਂ ਉਹਨਾਂ ਕਿਹਾ ਕਿ ਮਰਦਾਨਿਆ ਰਬਾਬ ਵਜਾ। ਜਨਮ ਸਾਖੀ ਵਿਚ ਵਾਰ ਵਾਰ ਆਉਂਦਾ ਹੈ ਕਿ ਮਰਦਾਨੇ ਰਬਾਬ ਵਜਾਇਆ ਔਰ ਬਾਬੇ ਨੇ ਰਾਗ ਵਿਚ ਸ਼ਬਦ ਉਠਾਇਆ। ਜੋ ਸੰਗੀਤ ਦਾ ਸਥਾਨ, ਕਿਸੇ ਹੋਰ ਧਰਮ ਵਿਚ ਸੰਗੀਤ ਦਾ ਸਥਾਨ ਏਨਾ ਉੱਚਾ ਨਹੀਂ ਜਿੰਨਾਂ ਸਿੱਖ ਧਰਮ ਵਿਚ ਬਾਬੇ ਨਾਨਕ ਨੇ ਔਰ ਉਸ ਤੋਂ ਬਾਅਦ ਗੁਰੂ ਗ੍ਰੰਥ ਸਾਹਿਬ ਵਿਚ ਹਰ ਸ਼ਬਦ ਦੇ ਹਰ ਰਾਗ ਦੇ ਮੱਥੇ ਉਪਰ ਇਕ ਰਾਗ ਦਾ ਨਾਮ ਅੰਕਿਤ ਕੀਤਾ। ਸੋ ਉਸ ਸੰਗੀਤ ਨੂੰ ਐਸ ਲੈਵਲ ਤੇ ਸਰਪ੍ਰਸਤੀ ਦੇਣ ਵਾਲੇ ਕਿ ਹਿੰਦੁਸਤਾਨ ਦੇ ਵੱਡੇ ਤੋਂ ਵੱਡੇ ਸੰਗੀਤਕਾਰ ਏਸ ਜਗ੍ਹਾ ਤੇ ਆਕੇ ਨਤਮਸਤਕ ਹੁੰਦੇ



ਔਰ ਉਸ ਇਲਾਹੀ ਨਾਦ ਵਿਚ, ਉਸ ਅਨੰਦ ਵਿਚ ਆਪਣੀਆਂ ਸੁਰਾਂ ਲਾਉਂਦੇ। ਮੈਂ ਸੋਚਦਾ ਹੁੰਦਾ ਕਿ ਸਤਿਗੁਰੂ ਜੀ ਨੇ ਨਾਮਧਾਰੀਆਂ ਨੂੰ ਸਰਦਾਰੀ ਨਹੀਂ ਸੁਰਦਾਰ ਵੀ ਬਣਾਇਆ ਕਿ ਇਹਨਾਂ ਨੂੰ ਸੁਰ ਨਾਲ ਹਮੇਸ਼ਾਂ ਲਈ ਜੋੜ ਦਿੱਤਾ ਔਰ ਮੈਂ ਸਮਝਦਾਂ ਕਿ ਜਿਹੜੀਆਂ ਦੋ ਤਰ੍ਹਾਂ ਦੀਆਂ ਜ਼ੰਜੀਰਾਂ ਨੇ ਇਕ ਦਿਸਦੀਆਂ ਜ਼ੰਜੀਰਾਂ ਤੇ ਦੂਸਰੀਆਂ ਅਣਦਿਸਦੀਆਂ ਜ਼ੰਜੀਰਾਂ। ਸੋ ਅਣਦਿਸਦੀਆਂ ਜ਼ੰਜੀਰਾਂ ਤੋਂ ਸਾਨੂੰ ਮੁਕਤ ਸੁਰ ਤੇ ਸ਼ਬਦ ਹੀ ਕਰ ਸਕਦੇ ਨੇ ਤੇ ਇਸ ਮੌਕੇ ਤੇ ਅਸੀਂ ਇਹ ਪ੍ਰਣ ਕਰੀਏ ਕਿ ਪੰਜਾਬ ਦੀ ਜੋ ਹਾਲਤ ਹੈ ਮੈਂ ਬਹੁਤ ਹੀ ਉਦਾਸ ਦਿਨਾਂ ਵਿਚ ਇਹ ਦੋ ਸ਼ਬਦ ਕਹੇ ਸੀ ਕਿ ਮਾਤਮ, ਹਿੰਸਾ, ਖੌਫ, ਬੇਬਸੀ ਤੇ ਅਨਿਆਂ। ਇਹ ਨੇ ਅੱਜ ਕੱਲ੍ਹ ਮੇਰੇ ਪੰਜਾਂ ਦਰਿਆਵਾਂ ਦੇ ਨਾਂ। ਜੋ ਪੰਜਾਬ ਦੀ ਹਾਲਤ ਹੋਈ ਇਹਨਾਂ ਸਾਲਾਂ ਵਿਚ ਪਰ ਇਹਨਾਂ ਦਰਿਆਵਾਂ ਦੇ ਨਾਵਾਂ ਨੂੰ ਤੁਸੀਂ ਹੁਸਨ, ਮੁਹੱਬਤ, ਰਾਗ, ਸ਼ਾਇਰੀ ਅਤੇ ਨਿਆਂ ਇਨ੍ਹਾਂ ਨਵੇਂ ਨਾਂਵਾਂ ਵਿਚ ਬਦਲਣਾ ਔਰ ਮੈਨੂੰ ਪੂਰਨ ਯਕੀਨ ਹੈ ਕਿ ਸਤਿਗੁਰੂ ਉਦੈ ਸਿੰਘ ਜੀ ਦੀ ਅਗਵਾਈ ਵਿਚ ਇਹ ਰੌਸ਼ਨ ਜ਼ਮੀਰ ਲੋਕ, ਇਹ ਰੌਸ਼ਨ ਦਿਮਾਗ ਲੋਕ, ਇਹ ਰੌਸ਼ਨ ਦਿਲ ਲੋਕ, ਰੌਸ਼ਨ ਲਿਬਾਸ ਲੋਕ ਇਹਨਾਂ ਦਾ ਬਗੀਚਾ ਬਹੁਤ ਤਰੱਕੀਆਂ ਕਰੇ, ਵਧੇ ਫੁੱਲੇ ਔਰ ਸਾਰੀ ਦੁਨੀਆਂ ਨੂੰ, ਸਾਰੀ ਮਾਨਵਤਾ ਵਿਚ ਇਹ ਸੁਰ ਦੀ, ਸ਼ਬਦ ਦੀ ਔਰ ਇਨਸਾਨੀਅਤ ਦੀ ਮਹਿਕ ਫੈਲਾਵੇ। ਸਤਿਗੁਰੂ ਜੀ ਦੇ ਸਤਿਕਾਰ ਵਿਚ ਇਕ ਕਵਿਤਾ ਹਾਜ਼ਰ ਹੈ -

*ਤੇਰੀ ਲੋਇ ਲਫਜ਼ ਪਰੋਏ*
*ਸਭ ਗਮ ਮਿਟ ਕੇ ਨਗਮਾ ਹੋਏ*
*ਹਰ ਰੁੱਖ ਸਾਜ਼ ਜਿਹਾ ਵੱਜਦਾ ਏ*
*ਪੱਤਾ ਪੱਤਾ ਸੁਰ ਲਗਦਾ ਏ*
*ਇਹ ਦਰਬਾਰ ਸਦਾ ਸਜਦਾ ਏ*
*ਰਿਸ਼ਮਾਂ ਕਿਰਨਾਂ ਬੁਨਣ ਚੰਦੋਏ*
*ਤੇਰੀ ਲੋਇ ਲਫਜ਼ ਪਰੋਏ।*

*ਅੰਬਰ ਦੇ ਕੁਝ ਨੀਲੇ ਵਰਕੇ*
*ਅੱਖਰ ਜਗ ਪਏ ਇਕ ਇਕ ਕਰ ਕੇ*
*ਦੇਖਿਆਂ ਅਸਾਂ ਉਹਨਾਂ ਨੂੰ ਪੜ੍ਹ ਕੇ*
*ਕੀ ਕੀ ਅਰਥ ਉਜਾਗਰ ਹੋਏ*
*ਤੇਰੀ ਲੋਇ ਲਫਜ਼ ਪਰੋਏ*
*ਸਭ ਗਮ ਮਿਟ ਕੇ ਨਗਮਾ ਹੋਏ*

## ਏਨਾਂ ਪਿਆਰ ਵੰਡਿਆ ਕਿ ਅੰਤ ਨਹੀਂ-

**ਭਗਤ ਚੂਨੀ ਲਾਲ ਲੋਕਲ ਬਾਡੀ ਮਨਿਸਟਰ ਪੰਜਾਬ** - ਸਾਡੇ ਸਾਰਿਆਂ ਵਾਸਤੇ ਹੀ ਬਹੁਤ ਦੁੱਖ ਦੀ ਘੜੀ ਹੈ ਮਹਾਰਾਜ ਜਗਜੀਤ ਸਿੰਘ ਜੀ ਜਿਨ੍ਹਾਂ ਦੇ ਚਰਨਾਂ ਵਿਚ ਮੱਥਾ ਟੇਕਣ ਦਾ ਜਦੋਂ ਵੀ ਮੈਨੂੰ ਮੌਕਾ ਮਿਲਿਆ ਉਹਨਾਂ ਨੂੰ ਮਿਲਣ ਦੇ ਨਾਲ ਮੈਂ ਮਹਿਸੂਸ ਕੀਤਾ ਕਿ ਅੱਜ ਮੇਰਾ ਬਹੁਤ ਹੀ ਅੱਛਾ ਦਿਨ ਹੈ।। ਗੁਰੂ ਜਗਜੀਤ ਸਿੰਘ ਜੀ ਨੇ ਗੁਰੂ ਰਾਮ ਸਿੰਘ ਜੀ ਦੇ ਨਕਸ਼ੇ ਕਦਮਾਂ ਤੇ ਚਲਦਿਆਂ ਹੋਇਆਂ ਸਮਾਜ ਦੇ ਨਾਲ, ਲੋਕਾਂ ਦੇ ਨਾਲ ਏਨਾਂ ਪਿਆਰ ਵੰਡਿਆ ਕਿ ਅੰਤ ਨਹੀਂ। ਜਿਸ ਦਿਨ ਉਹਨਾਂ ਦੀ ਵਿਦਾਈ ਦਾ ਦਿਨ ਸੀ (ਸਸਕਾਰ) ਉਸ ਦਿਨ ਵੀ ਇਥੇ ਜਗ੍ਹਾ ਨਹੀਂ ਸੀ ਮਿਲਦੀ ਪੈਰ ਧਰਨ ਨੂੰ ਔਰ ਅੱਜ ਵੀ ਲੱਖਾਂ ਦੀ ਤਾਦਾਦ ਦੇ ਵਿਚ ਸਾਰੇ ਸ਼ਰਧਾਲੂ, ਸਿਆਸੀ, ਧਾਰਮਿਕ ਜਥੇਬੰਦੀਆਂ ਦੇ ਸਾਰੇ ਲੋਕ ਏਥੇ ਆਏ ਹਨ। ਆਪਣੇ ਵਲੋਂ, ਆਪਣੀ ਪਾਰਟੀ ਵਲੋਂ, ਪੰਜਾਬ ਸਰਕਾਰ ਵਲੋਂ ਗੁਰੂ ਜੀ ਦੇ ਚਰਨਾਂ ਦੇ ਵਿਚ ਸ਼ਰਧਾ ਦੇ ਫੁੱਲ ਅਰਪਣ ਕਰਦਾ ਹਾਂ।

## ਸਾਰੇ ਦੇਸ਼ ਮੇਂ ਗੋ ਰਕਸ਼ਾ ਕੇ ਲੀਏ ਨਾਮਧਾਰੀ-

**ਸ਼੍ਰੀ ਮਨੂਭਾਈ ਕੁਲਕਰਨੀ -** ਪੂਜਯ ਮਾਤਾ ਚੰਦ ਕੌਰ ਜੀ ਦੇ ਚਰਨੋਂ ਮੇਂ ਸਭ ਸੇ ਪਹਿਲੇ ਨਮਨ, ਸਤਿਗੁਰੂ ਉਦੈ ਸਿੰਘ ਜੀ ਉਨਕੇ ਚਰਨੋਂ ਮੇਂ ਨਮਸਕਾਰ। ਮੈਂ ਯਹਾਂ ਆ ਸਕਾ ਇਸ ਲਈ ਭਾਗਯਵਾਨ ਸਮਝਤਾ ਹੂੰ ਕਿਉਂਕਿ ਪੂਨਾ ਸੇ ਆਨਾਂ ਥਾ ਕੈਸੇ ਆਊਂਗਾ ਯੇ ਪਤਾ ਨਹੀਂ ਥਾ ਲੇਕਿਨ ਯਹਾਂ ਤਕ



ਮਿਤਰੋਂ ਨੇ ਪਹੁੰਚਾਇਆ। ਰਾਸ਼ਟੀਰਯ ਸਵੈਯੰ ਸੇਵਕ ਸੰਘ ਕੀ ਔਰ ਸੇ ਸਚਖੰਡ ਵਾਸੀ ਸਤਿਗੁਰੂ ਪਰਮ ਪੂਜਯ ਜਗਜੀਤ ਸਿੰਘ ਜੀ ਮਹਾਰਾਜ ਉਨਕੀ ਸਮਰਿਤੀ ਮੇਂ ਸ਼ਰਧਾਂਜਲੀ ਦੇਨੇ ਕੇ ਲੀਏ ਮੈਂ ਯਹਾਂ ਉਪਸਥਿਤ ਹੂਆ ਹੂੰ। ਉਨਕਾ ਪਿਆਰ ਔਰ ਕਿਰਪਾ ਹਮਕੋ ਹਮੇਸ਼ਾ ਮਿਲਤੀ ਰਹੀ। ਔਰ ਦੇਸ਼ ਕੇ ਸਾਮਨੇ ਜੋ ਸਮੱਸਿਆ ਹੈ ਉਸਕੇ ਬਾਰੇ ਮੇਂ ਸਾਥ ਮੇਂ ਹਮ ਰਹੇ। 1964 ਮੇਂ ਸੁਆਮੀ ਚਿੰਨਾਨੰਦ ਜੀ ਕੇ ਆਸ਼ਰਮ ਮੇਂ ਏਕ ਸੰਤ ਮਹਾਤਮਾਓਂ ਕੀ ਬੈਠਕ ਹੂਈ ਉਸਮੇਂ ਨਾਮਧਾਰੀ ਪੰਥ ਕੇ ਪ੍ਰਤੀਨਿਧੀ ਕੇ ਨਾਤੇ ਸੇ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਥੇ। ਮਾਸਟਰ ਤਾਰਾ ਸਿੰਘ ਭੀ ਥੇ। ਔਰ ਅਕਾਲ ਤਖਤ ਕੀ ਔਰ ਸੇ ਗਿਆਨੀ ਭੁਪਿੰਦਰ ਸਿੰਘ ਭੀ ਥੇ। ਔਰ ਉਸ ਮੇਂ ਚਰਚਾ ਹੂਈ ਕਿ ਧਰਮ ਕੇ ਅਨੁਸਾਰ ਚਲਨੇ ਵਾਲੇ ਜਿਤਨੇ ਭੀ ਹਮਾਰੀ ਸੰਪ੍ਰਦਾਇ ਹੈਂ ਉਨਕਾ ਏਕ ਸਾਂਝਾ ਮੰਚ ਖੜਾ ਕੀਆ ਜਾਏ ਔਰ ਉਸੀ ਮੇਂ ਵਿਸ਼ਵ ਹਿੰਦੂ ਪਰੀਸ਼ਦ ਕਾ ਜਨਮ ਹੂਆ। 1966 ਮੇਂ ਗੋ-ਰਕਸ਼ਾ ਕੇ ਲੀਏ ਦਿੱਲੀ ਮੇਂ ਸੰਤ ਮਹਾਤਮਾ ਕੀ ਤਰਫ ਸੇ ਏਕ ਬਹੁਤ ਬੜਾ ਪ੍ਰਦਰਸ਼ਨ ਰਹਾ। ਉਸ ਮੇਂ ਨਾਮਧਾਰੀ ਸੰਪ੍ਰਦਾਇ ਕਾ ਬਹੁਤ ਬੜਾ ਯੋਗਦਾਨ ਰਹਾ ਔਰ ਸਾਰੇ ਦੇਸ਼ ਮੇਂ ਗੋ ਰਕਸ਼ਾ ਕੇ ਲੀਏ ਨਾਮਧਾਰੀ ਸੰਪ੍ਰਦਾਇ ਕੀ ਸ਼ਹੀਦੀ ਸਭ ਲੋਗ ਯਾਦ ਕਰਤੇ ਹੈਂ।

## ਰਾਜਸਥਾਨ ਸਰਕਾਰ ਵਲੋਂ ਕੋਟਾਨਕੋਟ ਪ੍ਰਣਾਮ-

**ਸ. ਬਲਤੇਜ ਸਿੰਘ (ਅਸ਼ੋਕ ਗਹਿਲੋਤ ਮੁੱਖ ਮੰਤਰੀ ਰਾਜਸਥਾਨ ਦਾ ਨੁਮਾਇੰਦਾ) -** ਗਹਿਲੋਤ ਸਾਹਿਬ ਮੁੱਖ ਮੰਤਰੀ ਰਾਜਸਥਾਨ ਦੀ ਬੜੀ ਇਛਾ ਸੀ ਕਿ ਮੈਂ ਉਥੇ ਜਾ ਕੇ ਆਪਣੀ ਹਾਜ਼ਰੀ ਲਾਵਾਂ ਸਤਿਗੁਰੂ ਜੀ ਦੇ ਚਰਨਾਂ ਵਿਚ ਅਤੇ ਦੁੱਖ ਪ੍ਰਗਟ ਕਰਕੇ ਆਵਾਂ। ਪਰ ਉਹ ਨਹੀਂ ਆ ਸਕੇ ਤੇ ਮੈਨੂੰ ਵਿਸ਼ੇਸ਼ ਤੌਰ ਤੇ ਭੇਜਿਆ, ਤੇ ਮੈਂ ਸਾਰੀ ਸੰਗਤ ਵਲੋਂ ਤੇ ਸਾਡੀ ਪ੍ਰਦੇਸ਼ ਕਾਂਗਰਸ ਕਮੇਟੀ ਰਾਜਸਥਾਨ ਵਲੋਂ, ਰਾਜਸਥਾਨ ਸਰਕਾਰ ਵਲੋਂ ਆਪ ਜੀ ਦੇ ਚਰਨਾਂ ਵਿਚ ਕੋਟਾਨਕੋਟ ਪ੍ਰਣਾਮ ਕਹਿੰਨਾ ਤੇ ਇਸ ਦੁੱਖ ਦੀ ਘੜੀ ਵਿਚ ਅਸੀਂ ਵੀ ਤੁਹਾਡੇ ਨਾਲ ਹਾਂ।

## ਅਸ਼ੀਰਵਾਦ ਨਾਲ ਜਿੱਤ ਹੋਈ-

**ਸ਼੍ਰੀ ਸੁਭਾਸ਼ ਸਚਦੇਵਾ ਐਮ. ਐਲ. ਏ. ਭਾਜਪਾ ਦਿੱਲੀ -** ਕਹਿੰਦੇ ਹਨ ਕਿ ਗੁਰੂ ਸ਼ਬਦ ਸਰੂਪ ਹੁੰਦੇ ਹਨ, ਦੇਹ ਤੇ ਬਦਲਦੀ ਰਹਿੰਦੀ ਹੈ। ਜਿਹਨਾਂ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨੇ ਹਨ, ਉਹ ਅੱਜ ਸ੍ਰੀ ਉਦੈ ਸਿੰਘ ਮਹਾਰਾਜ ਦੇ ਰੂਪ ਵਿਚ ਉਹਨਾਂ ਦੇ ਦਰਸ਼ਨ ਕਰ ਸਕਦੇ ਹਨ। ਉਹਨਾਂ ਨੇ ਦੇਹ ਛੱਡੀ ਹੈ, ਉਹਨਾਂ ਦਾ ਜਿਹੜਾ ਅਸਲੀ ਸਵਰੂਪ ਸੀ, ਉਹ ਅੱਜ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੇ ਰੂਪ ਵਿਚ ਪਰਿਵਰਤਿਤ ਹੋ ਗਿਆ ਹੈ। ਜਦ ਪਹਿਲੀ ਵਾਰ ਮੈਨੂੰ ਪਾਰਟੀ ਨੇ ਟਿਕਟ ਦਿੱਤੀ ਤਾਂ ਸਤਿਗੁਰੂ ਜੀ ਦਾ ਅਸ਼ੀਰਵਾਦ ਲੈਣ ਲਈ ਏਥੇ ਭੈਣੀ ਸਾਹਿਬ ਪੇਸ਼ ਹੋਏ। ਜਦੋਂ ਗੇਟ ਖੋਲ੍ਹਿਆ ਇਕੋ ਹੀ ਸ਼ਬਦ ਕਿਹਾ, ਵਧਾਈਆਂ ਹੋਣ। ਦੂਜਾ ਸ਼ਬਦ ਨਹੀਂ ਆਖਿਆ। ਆਪ ਜੀ ਦੇ ਅਸ਼ੀਰਵਾਦ ਨਾਲ ਜਿੱਤ ਹੋਈ। ਕੀਰਤੀ ਨਗਰ ਖੇਤਰ ਨੂੰ ਮਾਣ ਹੈ ਇਸ ਸਥਾਨ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਨਾਂ ਤਿੰਨ ਸਥਾਨ ਹਨ - ਮੈਟਰੋ ਸਟੇਸ਼ਨ ਦਾ ਨਾਂ, ਰੋਡ ਦਾ ਨਾਂ ਤੇ ਪੌਲੀਕਲੀਨਿਕ ਦਾ ਨਾਂ। ਸਤਿਗੁਰੂ ਜੀ ਸਾਨੂੰ ਤਾਕਤ ਬਖਸ਼ਣ ਅਸੀਂ ਉਹਨਾਂ ਪੂਰਨਿਆਂ ਤੇ ਚੱਲ ਸਕੀਏ।

## ਸਤਿਗੁਰੂ ਆਪ ਸਿਮਰਨ ਕਰਦੇ ਤੇ ਆਪ ਕਰਵਾਉਂਦੇ-

**ਅਵਤਾਰ ਸਿੰਘ ਹਿਤ ਸ਼੍ਰੋਮਣੀ ਅਕਾਲੀ ਦਲ -**ਹਿੰਦੁਸਤਾਨ ਤੇ ਰਾਜ ਕਰਕੇ ਗੋਰੇ ਆਪਣੀਆਂ ਸਾਰੀਆਂ ਚੀਜ਼ਾਂ ਬਚਾ ਕੇ ਲੈ ਗਏ। ਨਾਂ ਉਹਨਾਂ ਨੇ ਸਾਡੀ ਸਾੜ੍ਹੀ ਲਾਈ, ਨਾ ਟੋਪੀ ਪਾਈ, ਨਾ ਕੁਝ ਕੀਤਾ ਤੇ ਨਾ ਆਪਣਾ ਫੈਸ਼ਨ ਨਹੀਂ ਉਹਨਾਂ ਖ਼ਰਾਬ ਹੋਣ ਦਿੱਤਾ ਪਰ ਸਾਡੇ ਦੇਸ਼ ਅੰਦਰ ਅੱਗ ਲਾ ਕੇ ਸੁੱਟ ਗਏ ਅਸੀਂ ਬਹਿਰੂਪੀਏ ਬਣ ਗਏ ਸਾਰੇ। ਇਕੋ ਇਕ ਸੰਤ ਖਾਲਸਾ ਨਾਮਧਾਰੀ ਬੈਠਾ ਜਿਨ੍ਹਾਂ ਨੇ ਨਾ ਕਦੇ ਵਰਦੀ ਬਦਲੀ, ਨਾ ਸੋਚ ਬਦਲੀ, ਨਾ ਪੱਗ ਬਦਲੀ, ਨਾ ਦਾੜ੍ਹੀ



ਬਦਲੀ, ਨਾ ਇਹਨਾਂ ਨੇ ਕੁੱਝ ਹੋਰ ਬਦਲਿਆ। ਇਹ ਅਸਲੀ ਰੂਪ ਵਿਚ ਬੈਠੇ ਨੇ ਜਿਹੜਾ ਸਤਿਗੁਰੂ ਰਾਮ ਸਿੰਘ ਜੀ ਨੇ ਦਿੱਤਾ ਸੀ। ਸਾਰੇ ਬਾਕੀ ਬਦਲ ਗਏ। ਸਤਿਗੁਰੂ ਆਪ ਸਿਮਰਨ ਕਰਦੇ ਤੇ ਆਪ ਕਰਵਾਉਂਦੇ ਸੀ ਸਾਰਿਆਂ ਨੂੰ। ਇਹ ਸੰਸਾਰ ਦੀ ਕਾਰ ਹੈ, ਸਾਰੇ ਚਲੇ ਗਏ ਸੰਸਾਰ ਤੋਂ ਪਰ ਸਤਿਗੁਰੂ ਜਗਜੀਤ ਸਿੰਘ ਜੀ ਇਹ ਜਾਗਤੀ ਜੋਤਿ ਏਥੇ ਛੱਡ ਕੇ ਅੱਜ ਨਵਾਂ ਚਾਨਣ ਨਵੀਂ ਰੌਸ਼ਨੀ ਸਾਨੂੰ ਦਿੱਤੀ ਹੈ। ਆਪਾਂ ਦੇਸ਼ ਦੇ ਬਾਰੇ ਗੱਲਾਂ ਕੀਤੀਆਂ, ਅਸੀਂ ਸਿਮਰਨ ਸੰਗੀਤ ਦੀਆਂ ਵੀ ਕੀਤੀਆਂ ਜਦੋਂ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦਾ ਸੰਨ 1849 ਵਿਚ ਖਾਤਮਾ ਹੋਇਆ, ਗੋਰੇ ਆਏ ਤੇ ਗੋਰਿਆਂ ਨੇ ਕਬਜ਼ਾ ਕੀਤੈ। ਸਿੱਖੀ ਦਾ ਘਾਣ ਉਦੋਂ ਹੋਇਆ ਦੇਸ਼ ਦੇ ਵਿਚ। ਸਿੱਖੀ ਲੱਭਦੀ ਨਹੀਂ ਸੀ ਭਾਲਿਆਂ ਉਦੋਂ। ਸਤਿਗੁਰੂ ਰਾਮ ਸਿੰਘ ਜੀ ਨੇ ਸੰਤ ਖਾਲਸਾ ਕਾਇਮ ਕੀਤਾ ਸੀ। ਨਵੇਂ ਸਿਰੇ ਤੇ ਅੰਮ੍ਰਿਤ ਛਕਾ ਕੇ ਖਾਲਸਾ ਤਿਆਰ ਬਰ ਤਿਆਰ ਕੀਤਾ ਜੋ ਅੱਜ ਤੱਕ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਭਾਲ ਕੇ ਰੱਖਿਆ ਤੇ ਅੱਗੇ ਵੀ ਅਰਦਾਸ ਇਹੀ ਕਰਦੇ ਹਾਂ ਕਿ ਪੰਥ ਨੂੰ ਸੰਭਾਲੀ ਰੱਖੋ। ਇਹ ਸੱਚੀਆਂ ਸੰਪ੍ਰਦਾਵਾਂ ਨੇ, ਇਹ ਸੱਚੇ ਅਸਥਾਨ ਨੇ ਜਿਥੇ ਭਗਤੀ ਤੇ ਸ਼ਕਤੀ ਦਾ ਸੁਮੇਲ ਹੈ।

ਇਹ ਸਦਾ ਹੀ ਜਲਦਾ ਰਹੇਗਾ। ਏਥੋਂ ਕੀਰਤਨ ਤੇ ਸੰਗੀਤ ਦੀ ਆਵਾਜ਼ ਬੁਲੰਦ ਹੁੰਦੀ ਰਹੇਗੀ।

**ਸਾਦਾ ਜੀਵਨ ਉਚ ਵਿਚਾਰ–**

**ਸ਼੍ਰੀ ਫੂਲ ਚੰਦ ਜੈਨ ਸਮਾਜ** – ਮੈਂ ਸਮਝਤਾ ਹੂੰ ਕੀ ਸਮਾਜ ਏਕ ਕਸੌਟੀ ਹੈ ਜਿਸ ਪਰ ਜੀਵਨ ਕਸਾ ਜਾਤਾ ਹੈ। ਔਰ ਇਸ ਸ੍ਰਿਸ਼ਟੀ ਤੇ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਸਮਾਜ ਕੀ ਕਸੌਟੀ ਪਰ ਖਰਾ ਉਤਰੇ ਹੈਂ, ਸੌ ਫੀਸਦੀ ਖਰਾ ਉਤਰੇ ਹੈਂ। ਏਕ ਮਹਾਨ ਜੀਵਨ ਏਕ ਮਹਾਨ ਕਾਰੀਐ ਮੇਂ ਹੀ ਲਗਾਇਆ ਜਾਤਾ ਹੈ। ਸਾਦਾ ਜੀਵਨ ਉਚ ਵਿਚਾਰ ਯੇ ਹੈ ਗੁਰੂ ਜਗਜੀਤ ਸਿੰਘ ਜੀ ਕੇ ਜੀਵਨ ਕਾ ਸਾਰ, ਆਧਾਰ। ਜਿਸ ਪ੍ਰਕਾਰ ਕੀ ਸ਼ਿਕਸ਼ਾ ਉਨਹੋਂ ਨੇ ਆਪਣੇ ਪੂਰਵਜੋਂ ਸੇ ਲੀ, ਉਸੀ ਪ੍ਰਕਾਰ ਕਾ ਜੀਵਨ ਬਿਤਾਇਆ ਔਰ ਉਸੀ ਪ੍ਰਕਾਰ ਕਾ ਮਾਰਗ ਦਰਸ਼ਨ ਆਪਨੇ ਅਨੁਯਾਈਓਂ ਕੋ ਦੀਆ ਤੋਂ ਮੈਂ ਸਮਸਤ ਜੈਨ ਸਮਾਜ ਕੀ ਔਰ ਸੇ ਸਤਿਗੁਰੂ ਜੀ ਕੇ ਚਰਨੋਂ ਮੇਂ ਸ਼ਰਧਾ ਸੁਮਨ ਅਰਪਿਤ ਕਰਤਾ ਹੂਆ ਪਰਮ ਪਿਤਾ ਅਕਾਲ ਪੁਰਖ ਜੋ ਧੱਕਾ ਲਗਾ ਹੈ ਜੋ ਸਦਮਾ ਹੂਆ ਹੈ ਉਸ ਕੋ ਸਹਿਨ ਕਰਨੇ ਕੀ ਸ਼ਕਤੀ ਦੇ। ਓਮ ਸ਼ਾਂਤੀ ! ਸ਼ਾਂਤੀ!! ਸ਼ਾਂਤੀ!!!

**ਗਊ ਸੇਵਾ, ਗਊ ਰੱਖਿਆ ਲਈ ਅਸ਼ੀਰਵਾਦ–**

**ਸ਼੍ਰੀ ਸੁੰਦਰ ਲਾਲ ਧਮੀਜਾ ਗੋਵਿੰਦ ਗੋਧਾਮ** – ਸਤਿਗੁਰੂ ਜੀ ਦਾ ਸਦਾ ਸੱਭ ਤੋਂ ਵਡਾ ਜੀਵਨ ਦਾ, ਗਊ ਦੇ ਪ੍ਰਤੀ ਉਹਨਾਂ ਦਾ ਸਨੇਹ, ਉਹਨਾਂ ਦਾ ਪਿਆਰ ਅਤੇ ਉਹਨਾਂ ਦੀ ਸੇਵਾ ਸੀ। ਜਿਸ ਵੇਲੇ ਗੋਵਿੰਦ ਗੋਧਾਮ ਬਣਾਇਆ ਅਸੀਂ ਆ ਕੇ ਉਹਨਾਂ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਅਸੀਂ ਐਸੀ ਗਊਸ਼ਾਲਾ ਬਣਾ ਰਹੇ ਹਾਂ ਜਿਥੇ ਸਾਰੀਆਂ ਸੜਕਾਂ ਵਾਲੀਆਂ ਗਊਆਂ ਲਵਾਂਗੇ। , ਦੁੱਧ ਵਾਲੀ ਗਊ ਅਸੀਂ ਨਹੀਂ ਰੱਖਾਂਗੇ ਕਿਉਂਕਿ ਦੁੱਧ ਵਾਲੀ ਗਊ ਦੀ ਹਰ ਕੋਈ ਸੇਵਾ ਕਰ ਲੈਂਦਾ ਹੈ। ਮਹਾਰਾਜ ਜੀ ਨੇ ਨਾ ਕੇਵਲ ਸਾਨੂੰ ਅਸ਼ੀਰਵਾਦ ਦਿੱਤਾ, ਸਾਨੂੰ ਹਰ ਪੱਖੋਂ ਉਹਨਾਂ ਨੇ ਸਹਿਯੋਗ ਦਿੱਤਾ। ਸਾਨੂੰ ਹਮੇਸ਼ਾਂ ਚਾਰਾ ਭੇਜਦੇ ਰਹੇ, ਤੂੜੀ ਭੇਜਦੇ ਰਹੇ, ਬਹੁਤ ਹੀ ਜ਼ਿਆਦਾ ਆਰਥਿਕ ਸਹਾਇਤਾ ਕਰਦੇ ਰਹੇ। ਸਾਨੂੰ ਇਹਨਾਂ ਨੇ ਵਛੜੇ ਦਿਤੇ ਕਿ ਤੁਸੀਂ ਦੇਸੀ ਨਸਲ ਨੂੰ ਸਾਹੀਵਾਲ ਨਸਲ ਨੂੰ ਡਿਵੈਲਪ ਕਰੋ। ਮੈਂ ਪੂਰੀ ਗੋਸੰਰਕਸ਼ਣ ਵਲੋਂ ਉਹਨਾਂ ਦੇ ਚਰਨਾਂ ਵਿਚ ਸ਼ਰਧਾਂਜਲੀ ਪੇਸ਼ ਕਰਨ ਆਇਆ ਹਾਂ।

**ਉਹਨਾਂ ਦੇ ਨਕਸ਼ੇ ਕਦਮ ਤੇ ਚੱਲਣ ਦੀ ਲੋੜ–**

**ਸ. ਮਲਕੀਤ ਸਿੰਘ ਦਾਖਾ** – ਸਤਿਗੁਰੂ ਜਗਜੀਤ ਸਿੰਘ ਜੀ ਨੇ 92 ਸਾਲ ਦੀ ਉਮਰ ਤੱਕ ਸਾਰੇ ਸੰਸਾਰ ਵਿਚ ਬਾਣੀ ਅਤੇ ਬਾਣੇ ਨੂੰ ਸੰਭਾਲਣ ਦਾ ਜਤਨ ਕੀਤਾ। ਸਤਿਗੁਰੂ ਜੀ 39 ਸਾਲ ਦੀ ਉਮਰ ਵਿਚ ਇਸ ਗੱਦੀ ਤੇ ਬਿਰਾਜਮਾਨ ਹੋ ਕੇ 53 ਸਾਲ ਸਾਰੇ ਸੰਸਾਰ ਨੂੰ ਗੁਰੂ ਨਾਲ, ਗੁਰਬਾਣੀ ਨਾਲ ਜੋੜਨ ਦਾ



ਯਤਨ ਕੀਤਾ। ਉਹਨਾਂ ਨੇ ਸਿਖਿਆ ਦੇ ਖੇਤਰ ਵਿਚ, ਸਿਹਤ ਦੇ ਖੇਤਰ ਵਿਚ, ਸੰਗੀਤ ਦੇ ਖੇਤਰ ਵਿਚ ਅਤੇ ਧਾਰਮਿਕ ਖੇਤਰ ਵਿਚ ਸਾਰੇ ਸੰਸਾਰ ਵਿਚ ਜੋ ਕੁਝ ਉਹਨਾਂ ਨੇ ਸਿਖੀ ਦੇ ਪ੍ਰਚਾਰ ਤੇ ਪਸਾਰ ਕੀਤਾ ਅਜੋਕੇ ਸਮੇਂ ਵਿਚ ਉਹਨਾਂ ਦੇ ਪਾਏ ਪੂਰਨਿਆਂ ਤੇ, ਉਹਨਾਂ ਦੇ ਨਕਸ਼ੇ ਕਦਮ ਤੇ ਚੱਲਣ ਦੀ ਲੋੜ ਹੈ। ਮੈਨੂੰ ਉਹ ਵੀ ਪਲ ਯਾਦ ਨੇ ਜਦੋਂ ਏਸ ਦਰਬਾਰ ਦੇ ਪੈਰੋਕਾਰ ਸ. ਬੇਅੰਤ ਸਿੰਘ ਮਹਿਰੂਮ ਮੁੱਖ ਮੰਤਰੀ ਪੰਜਾਬ ਨਾਲ ਮੈਨੂੰ ਸਤਿਗੁਰੂ ਜੀ ਦੇ ਚਰਨਾਂ ਵਿਚ ਆਉਣ ਦਾ ਮੌਕਾ ਮਿਲਿਆ ਅਤੇ ਜੋ ਸਤਿਗੁਰੂ ਜੀ ਨੇ ਹੁਕਮ ਕੀਤਾ ਉਹਨਾਂ ਨੇ ਸਿਰ ਝੁਕਾ ਕੇ ਪ੍ਰਵਾਨ ਕੀਤਾ। ਅੱਜ ਮੈਂ ਆਪਣੇ ਵਲੋਂ ਅਤੇ ਉਚੇਚੇ ਤੌਰ ਤੇ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ, ਸ਼ੁਸ਼ੀਲ ਕੁਮਾਰ ਸ਼ਿੰਦੇ ਗ੍ਰਿਹ ਮੰਤਰੀ ਭਾਰਤ ਸਰਕਾਰ ਅਤੇ ਸ਼੍ਰੀ ਮੁਨੀਸ਼ ਤਿਵਾੜੀ ਸੂਚਨਾ ਤੇ ਪ੍ਰਸਾਰਣ ਮੰਤਰੀ ਭਾਰਤ ਸਰਕਾਰ ਵਲੋਂ ਸ਼ਰਧਾ ਤੇ ਸਤਿਕਾਰ ਭੇਟ ਕਰਦਾ ਹਾਂ।

**ਆਤਮਾ ਅੱਜ ਵੀ ਸਾਡੇ ਵਿੱਚ–**

**ਸੰਤ ਬਾਬਾ ਸੁਖਵਿੰਦਰ ਸਿੰਘ ਨਾਨਕਸਰ ਫਿਲੌਰ ਵਾਲੇ –** ਉਹ ਭਾਵੇਂ ਸਰੀਰ ਕਰਕੇ ਚਲੇ ਗਏ ਪਰ ਉਹਨਾਂ ਦੀ ਆਤਮਾ ਅੱਜ ਵੀ ਸਾਡੇ ਵਿਚ ਅਤੇ ਉਸੇ ਤਰ੍ਹਾਂ ਆਪਣੇ ਦਰਸ਼ਨ ਸਤਿਗੁਰੂ ਉਦੈ ਸਿੰਘ ਹੋਰਾਂ ਦੇ ਵਿਚ ਵੀ ਦਿੰਦੇ ਰਹਿਣਗੇ।

**ਸ਼ੋਕ ਸੰਦੇਸ਼**

ਜਿਨਾਂ ਵਿਸ਼ੇਸ਼ ਵਿਅਕਤੀਆਂ ਦੇ ਸਨਮਾਨਯੋਗ ਹਸਤੀਆਂ ਦੇ ਸ਼ੋਕ ਸੰਦੇਸ਼ ਇਸ ਸਮੇਂ ਸਤਿਗੁਰੂ ਉਦੈ ਸਿੰਘ ਜਾਂ ਮਾਤਾ ਚੰਦ ਕੌਰ ਦੇ ਨਾਮ ਭੇਜੇ ਗਏ ਉਹਨਾਂ ਵਿਅਕਤੀਆਂ ਦੀ ਲੰਮੀ ਸੂਚੀ ਵਿਚੋਂ ਮੁੱਖ ਵਿਅਕਤੀਆਂ ਦੀ ਸੂਚੀ ਹੇਠਾਂ ਦਿੱਤੀ ਜਾ ਰਹੀ ਹੈ–

1. ਉਪ ਰਾਟਰਪਤੀ ਸ਼੍ਰੀ ਮੁਹੰਮਦ ਹਾਮਿਦ ਅੰਸਾਰੀ
2. ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਭਾਰਤ ਸਰਕਾਰ
3. ਥਾਈਲੈਂਡ ਦੇ ਪ੍ਰਧਾਨ ਮੰਤਰੀ
4. ਮੁੱਖ ਮੰਤਰੀ ਸ਼੍ਰੀਮਤੀ ਸ਼ੀਲਾ ਦੀਕਸ਼ਤ – ਨਵੀਂ ਦਿੱਲੀ
5. ਮੁੱਖ ਮੰਤਰੀ ਸ਼੍ਰੀ ਅਸ਼ੋਕ ਗਹਿਲੋਤ – ਰਾਜਸਥਾਨ
6. ਡਾ. ਜੋਗਾਨੰਦ ਸ਼ਾਸਤਰੀ ਸਪੀਕਰ ਨਵੀਂ ਦਿੱਲੀ ਵਿਧਾਨ ਸਭਾ
7. ਸੰਤ ਨਿਰੰਕਾਰੀ ਮੰਡਲ ਨਵੀਂ ਦਿੱਲੀ
8. ਸ਼੍ਰੀ ਕ੍ਰਿਪਾਲ ਰੂਹਾਨੀ ਮਿਸ਼ਨ
9. ਸ੍ਰੀ ਬਾਬਾ ਹਰੀਵਲਭ ਸੰਗੀਤ ਮਹਾਂ ਸਭਾ ਜਲੰਧਰ
10. ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ
11. ਫਰੀਡਮ ਫਾਈਟਰ ਐਸੋਸੀਏਸ਼ਨ ਚੰਡੀਗੜ੍ਹ
12. ਡਿਸਟਿਰਕ ਕਾਂਗਰਸ ਕਮੇਟੀ ਸਿਰਸਾ
13. ਸੀ. ਪੀ. ਆਈ ਹਰਿਆਣਾ
14. ਵਿਸ਼ਵ ਹਿੰਦੂ ਪਰੀਸ਼ਦ – ਨਵੀਂ ਦਿੱਲੀ
15. ਮਲਵਈ ਪੰਜਾਬੀ ਸੱਥ – ਰਾਮਪੁਰਾ ਫੂਲ
16. ਨਾਮਧਾਰੀ ਸ਼ਹੀਦ ਐਜੂਕੇਸ਼ਨ ਸੁਸਾਇਟੀ ਮਲੇਰਕੋਟਲਾ
17. ਆਲ ਇੰਡੀਆ ਵਿਸ਼ਕਰਮਾ ਰਾਮਗੜ੍ਹੀਆ ਫੈਡਰੇਸ਼ਨ
18. ਮਾਲਵਾ ਐਜੂਕੇਸ਼ਨ ਕੌਂਸਲ ਸਮਰਾਲਾ
19. ਉਪਾਧਿਆਏ ਸ਼੍ਰੀ ਫੂਲ ਚੰਦਰ ਜੈਨ ਪਬਲਿਕ ਸਕੂਲ
20. ਦੀ ਰੀਵੈਨਿਊ ਕਾਨੂੰਗੋ ਐਸੋਸੀਏਸ਼ਨ ਪੰਜਾਬ
21. ਦਿਵਿਯਾ ਜੋਤੀ ਆਸ਼ਰਮ ਨੂਰਮਹਿਲ
22. ਬਨਾਰਸੀ ਦਾਸ ਆਰੀਆ ਗਰਲਜ਼ ਕਾਲਜ ਜਲੰਧਰ
23. ਡੇਰਾ ਸਿਰਸਾ
24. ਮਹੰਤ ਧੂਣੀਦਾਸ – ਹਰਿਦੁਆਰ

ਸਾਰੇ ਸਮਾਰੋਹ ਵਿਚ ਸਟੇਜ ਸਕੱਤਰ ਵਜੋਂ ਜ਼ੁੰਮੇਵਾਰੀ ਨਿਭਾ ਰਹੇ ਸਨ, ਕਾਮਰੇਡ ਸੁਵਰਨ ਸਿੰਘ ਵਿਰਕ, ਅਜੀਤ ਸਿੰਘ ਲਾਇਲ, ਅਜੀਤ ਸਿੰਘ ਨਾਮਧਾਰੀ ਤੇ ਸੇਵਕ ਹਰਪਾਲ ਸਿੰਘ ਆਦਿ



ਬਾਦਲ ਸਾਹਿਬ ਨੇ ਅਖਬਾਰਾਂ ਅਤੇ ਟੀ. ਵੀ. ਦੇ ਇੰਟਰਵਿਊ ਵਿਚ ਆਪਣੇ ਦੁੱਖ ਨੂੰ ਅਸਹਿ ਤੇ ਅਕਹਿ ਪੇਸ਼ ਕੀਤਾ।

**ਕਈ ਥਾਈਂ ਲੰਗਰ ਦੀ ਸੇਵਾ-**

ਪੰਡਾਲ ਵਿਚ ਪਹੁੰਚਣ ਤੋਂ ਪਹਿਲਾਂ ਸੰਗਤ ਆਪਣੀ ਲੋੜ ਅਨੁਸਾਰ ਲੰਗਰ ਛਕ ਕੇ ਆ ਰਹੀ ਸੀ। ਇੱਕ ਲੰਗਰ ਰਾਮ ਮੰਦਰ ਦੇ ਕੋਲ ਸੀ, ਦੂਜਾ ਲੰਗਰ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਸ੍ਰੀ ਭੈਣੀ ਸਾਹਿਬ ਵਿਚ ਸੀ। ਇਹ ਲੰਗਰ ਨਾਮਧਾਰੀ ਸੰਗਤ ਅੰਮ੍ਰਿਤਸਰ ਵਲੋਂ ਉਹਨਾਂ ਦੇ ਪ੍ਰਧਾਨ ਸੰਤ ਰਣਜੀਤ ਸਿੰਘ ਦੀ ਅਗਵਾਈ ਹੇਠ ਚਲ ਰਿਹਾ ਸੀ। ਲੰਗਰ ਵਿਚ ਚਾਹਟਾ, ਦਾਲ, ਪ੍ਰਸ਼ਾਦਾ, ਕੜਾਹਪ੍ਰਸ਼ਾਦ, ਸਬਜ਼ੀ ਅਤੇ ਹੋਰ ਛਕਣ ਵਲੇ ਪਦਾਰਥ ਬੇਅੰਤ ਵਰਤਾਏ ਜਾ ਰਹੇ ਸਨ। ਇਕ ਲੰਗਰ ਸਟੇਜ ਤੇ ਪਿਛਲੇ ਪਾਸੇ ਸੀ ਜਿਹੜਾ ਪਤਵੰਤੇ ਸਜਣਾਂ ਦੇ ਛਕਣ ਵਾਸਤੇ ਸੀ।

ਸਾਧ ਸੰਗਤ ਦੇ ਜੋੜੇ ਰਖਣ ਦਾ ਵੱਖਰਾ ਪ੍ਰਬੰਧ ਸੀ।

ਸਾਰੇ ਪ੍ਰੋਗਰਾਮ ਨੂੰ ਆਪਣੇ ਕੈਮਰਿਆਂ ਵਿਚ ਕੈਦ ਕਰਨ ਲਈ ਮੁੱਖ ਦੋ ਟੀਮਾਂ ਕੰਮ ਕਰ ਰਹੀਆਂ ਸਨ। ਇਕ ਸੰਤ ਤਰਨਜੀਤ ਸਿੰਘ ਮੁੰਬਈ ਵਾਲਿਆਂ ਦੀ ਦੇਖ ਰੇਖ ਵਿਚ ਸੀ। ਜਿਨ੍ਹਾਂ ਨੇ ਪੰਜ ਕੈਮਰੇ ਲਾਏ ਹੋਏ ਸਨ। ਦੂਜੀ ਟੀਮ ਵਿਚ ਸੰਤ ਗੁਰਮੁੱਖ ਸਿੰਘ, ਬਲਬੀਰ ਸਿੰਘ, ਨਿਸ਼ਾਨ ਸਿੰਘ, ਬਲਵੰਤ ਸਿੰਘ, ਅਵਤਾਰ ਸਿੰਘ, ਸੂਰਤਪਾਲ ਸਿੰਘ ਆਦਿ ਦੀ ਸੀ। ਆਪਣੇ ਕੈਮਰਿਆਂ ਵਿਚ ਇਸ ਇਤਿਹਾਸਕ ਪ੍ਰੋਗਰਾਮ ਨੂੰ ਲੰਮੇ ਸਮੇਂ ਤਕ ਜਿਊਂਦਾ ਰਖਣ ਵਾਸਤੇ ਬੰਦ ਕਰ ਰਹੇ ਸਨ।

ਪੰਡਾਲ ਵਿਚ ਆਉਣ ਵਾਲਿਆਂ ਨੂੰ ਸਤਿਗੁਰੂ ਜਗਜੀਤ ਸਿੰਘ ਸੰਬੰਧੀ ਛਪੀ ਹੋਈ ਇਤਿਹਾਸ ਸਮਗਰੀ ਸੰਭਾਲਣ ਨੂੰ ਮਿਲ ਰਹੀ ਸੀ। ਸਟੇਜ ਤੇ ਪਤਵੰਤੇ ਸਜਣਾਂ ਦਾ ਸਤਿਗੁਰੂ ਜੀ ਦੇ ਕਮਲਾਂ ਦੁਆਰਾ ਮਾਣ ਸਨਮਾਨ ਕਰਨ ਦੀ ਖ਼ੁਸ਼ੀ ਵੀ ਉਹਨਾਂ ਨੂੰ ਮਿਲ ਰਹੀ ਸੀ। ਸਮੁੱਚੇ ਤੌਰ ਤੇ ਇਸ ਸਾਰੇ ਸਮਾਗਮ ਦੀ ਦੇਖ ਰੇਖ ਨੂੰ ਨਾਮਧਾਰੀ ਦਰਬਾਰ ਦੇ ਪ੍ਰਧਾਨ ਸ. ਹਰਵਿੰਦਰ ਸਿੰਘ ਹੰਸਪਾਲ ਨੇ ਸੰਭਾਲੀਆ ਹੋਇਆ ਸੀ। ਸਟੇਜ ਦਾ ਪ੍ਰਬੰਧ ਸੰਤ ਬਲਦੇਵ ਸਿੰਘ ਕਾਕੂ ਦੇਖ ਰਹੇ ਸਨ। ਨਾਮਧਾਰੀ ਦਰਬਾਰ ਦੇ ਮੀਤ ਪ੍ਰਧਾਨ ਸੰਤ ਸੁਰਿੰਦਰ ਸਿੰਘ ਸਾਰੇ ਸਕਿਓਰਟੀ, ਦੇ ਅਤੇ ਦੂਸਰੇ ਪ੍ਰਬੰਧ ਨੂੰ ਠੀਕ ਤਰ੍ਹਾਂ ਚਲਾਉਣ ਲਈ ਪੂਰੀ ਭੱਜ ਨੱਸ ਕਰ ਰਹੇ ਸਨ। ਡੇਢ ਲੱਖ ਤੋਂ ਵੱਧ ਆਈ ਸਾਧ ਸੰਗਤ ਇਸ ਇਤਿਹਾਸਕ ਸਮਾਗਮ ਵਿਚ ਆਪਣੀ ਹਾਜ਼ਰੀ ਲਗਣ ਕਰਕੇ ਆਪਣੇ ਆਪ ਨੂੰ ਸੁਭਾਗਾ ਸਮਝ ਰਹੀ ਸੀ ਕਿਉਂਕਿ ਉਹਨਾਂ ਨੇ ਉਸ ਸਮਾਗਮ ਵਿਚ ਸ਼ਾਮੂਲੀਅਤ ਕੀਤੀ ਹੈ ਜਿਸ ਦੀ ਛਾਪ ਸਦਾ ਹੀ ਉਹਨਾਂ ਦੇ ਮਨਾਂ ਤੇ ਰਹੇਗੀ ਅਤੇ ਉਹ ਆਪਣੇ ਸਜਣਾਂ ਮਿੱਤਰਾਂ ਨੂੰ, ਆਪਣੇ ਬੱਚਿਆਂ ਨੂੰ ਇਹ ਦਸ ਸਕਣਗੇ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੇ ਸ਼ਾਨਦਾਰ ਮਹਾਨ ਸ਼ਰਧਾਂਜਲੀ ਸਮਾਗਮ ਅਤੇ ਸਤਿਗੁਰੂ ਉਦੈ ਸਿੰਘ ਜੀ ਦੇ ਦਸਤਾਬੰਦੀ ਸਮਾਰੋਹ ਨੂੰ ਦੇਖਣ ਦਾ ਉਹਨਾਂ ਨੂੰ ਵੀ ਮਾਣ ਪ੍ਰਾਪਤ ਹੋਇਆ ਹੈ। ਇਹੀ ਸਭ ਦਾ ਮਾਣ ਸਤਿਜੁਗ ਦੇ ਇਸ ਸ਼ਰਧਾਂਜਲੀ ਅੰਕ ਦਾ ਹਿੱਸਾ ਬਣਾਇਆ ਜਾ ਰਿਹਾ ਹੈ। ਇਸ ਵਿਚ ਇਕ ਹਿੱਸਾ ਤਾਂ ਲਿਖਤੀ ਸਮਗਰੀ ਦਾ ਹੈ, ਦੂਜਾ ਹਿੱਸਾ ਤਸਵੀਰਾਂ ਦਾ ਹੈ ਜਿਹੜਾ ਸਤਿਗੁਰੂ ਜਗਜੀਤ ਸਿੰਘ ਜੀ ਦੇ 53 ਸਾਲ 3 ਮਹੀਨੇ 21 ਦਿਨ ਨਾਮਧਾਰੀ ਪੰਥ ਨੂੰ ਰਹਿਨੁਮਾਈ ਦੇਣ ਦੇ ਸਮੇਂ ਦੇ ਪੰਛੀ-ਝਾਤ ਪਾਉਂਦਾ ਹੈ ਕਿਉਂਕਿ ਕਿਸੇ ਜੀਵ ਦੇ ਵਸ ਦੀ ਗੱਲ ਨਹੀਂ ਕਿ ਅਲਪੱਗ ਜੀਵ ਅਪਣੇ ਸਤਿਗਰੂ ਦੀ ਸੋਭਾ ਉਸ ਪੱਧਰ ਤੇ ਕਰ ਸਕੇ ਜਿਡਾ ਉਚਾ, ਜਿਡਾ ਵੱਡਾ, ਜਿਡਾ ਮਿਹਰਬਾਨ, ਜਿਡਾ ਬਖ਼ਸ਼ਸ਼ਾਂ ਦਾ ਭੰਡਾਰਾ ਅਤੇ ਸਰਬਤ ਨੂੰ ਆਪਣੀਆਂ ਬਖ਼ਸ਼ਸ਼ਾਂ ਦੇ ਕਲਾਵੇ ਵਿਚ ਲੈ ਕੇ ਰਖਣ ਵਾਲਾ ਸਤਿਗੁਰੂ ਹੋ ਸਕਦਾ ਹੈ।

**-ਤਾਰਾ ਸਿੰਘ ਅਨਜਾਣ**



# ਤੀਜੇ ਪਾਤਸ਼ਾਹ ਤੋਂ ਬਾਅਦ ਸਭ ਤੋਂ ਸਿਆਣੀ ਅਵਸਥਾ ਵਿਚ ਗੁਰਗੱਦੀ-

ਸਤਿਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਵੱਖ ਵੱਖ ਸਰਗੁਣ ਸਰੂਪਾਂ ਵਿਚ ਆਪ ਨਰਾਇਣ ਕਲਾਧਾਰ ਗੁਰਗੱਦੀ ਤੇ ਸੁਭਾਏ ਮਾਨ ਹੁੰਦੇ ਰਹੇ ਹਨ। ਸਤਿਗੁਰੂ ਉਦੈ ਸਿੰਘ ਜੀ ਨੇ 54 ਸਾਲ ਦੀ ਉਮਰ (ਜਨਮ 16 ਅਗਸਤ 1958, ਪਿਤਾ ਮਹਾਰਾਜ ਬੀਰ ਸਿੰਘ, ਮਾਤਾ ਬੇਬੇ ਦਲੀਪ ਕੌਰ) ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਇਸ ਰਾਜਯੋਗ ਗੱਦੀ ਨੂੰ ਸੁਭਾਏ ਮਾਨ ਕੀਤਾ। ਇਸ ਤੋਂ ਵਡੇਰੀ ਉਮਰ ਦੇ ਗੁਰਗੱਦੀ ਨੂੰ ਸੁਭਾਏਮਾਨ ਕਰਨ ਵਾਲੇ ਕੇਵਲ ਸਤਿਗੁਰੂ ਅਮਰਦਾਸ ਜੀ ਹੀ ਹੋਏ ਹਨ, ਨਹੀਂ ਤਾਂ ਬਾਕੀ ਸਭ ਸਤਿਗੁਰੂ ਸਾਹਿਬਾਨ ਦੀ ਗੁਰਗੱਦੀ ਤੇ ਸੁਭਾਏਮਾਨ ਹੋਣ ਦੀ ਉਮਰ ਇਹਨਾਂ ਤੋਂ ਛੋਟੀ ਰਹੀ ਹੈ। ਉਹ ਉਮਰ 5 ਸਾਲ ਤੋਂ 53 ਸਾਲ ਤਕ ਦੀ ਰਹੀ ਹੈ।

ਗੁਰਗੱਦੀ ਤੇ ਸੁਭਾਏਮਾਨ ਹੋਣ ਤੋਂ ਪਹਿਲਾਂ ਸਤਿਗੁਰੂ ਜੀ ਦਾ ਸੰਸਾਰ ਵਿਚ ਵਿਚਰਨ ਦਾ ਆਪਣਾ ਤਜ਼ਰਬਾ ਹੁੰਦਾ ਹੈ। ਜਿਹਦਾ ਤਜ਼ਰਬਾ ਇਕ ਗੁਰਸਿੱਖ ਦੇ ਤੌਰ ਤੇ ਹੁੰਦਾ ਹੈ। ਆਪਣੇ ਸਤਿਗੁਰੂ ਦਾ ਗੁਰਸਿੱਖ। ਉਸ ਸਮੇਂ ਵਿਚ ਉਹਨਾਂ ਨੇ ਬਹੁਤ ਸਾਰੇ ਸੰਸਾਰਕ ਕਾਰ ਵਿਹਾਰ ਕੀਤੇ ਹੁੰਦੇ ਹਨ। ਨਾਮ ਬਾਣੀ ਦਾ ਅਭਿਆਸ ਕੀਤਾ ਹੁੰਦਾ ਹੈ, ਭਜਨ ਬੰਦਗੀ ਕੀਤੀ ਹੁੰਦੀ ਹੈ। ਸੱਚੀ ਸੁੱਚੀ ਕਿਰਤ ਰਾਹੀਂ ਆਪਣਾ ਪ੍ਰਭਾਵ ਛੱਡਿਆ ਹੁੰਦਾ ਹੈ। ਉਹਨਾਂ ਨੇ ਆਪਣੇ ਸਤਿਗੁਰੂ ਦਾ ਹੁਕਮ ਸਿਰ-ਮੱਥੇ ਪਰਵਾਨ ਕਰਕੇ ਕਈ ਜ਼ੁੰਮੇਵਾਰੀਆਂ ਨਿਭਾਈਆਂ ਹੁੰਦੀਆਂ। ਸਤਿਗੁਰੂ ਦਾ ਬਚਨ ਸਦਾ ਸੱਚ ਕਰਕੇ ਮੰਨਿਆ ਹੁੰਦਾ ਹੈ। ਆਪਣੀ ਹਉਮੈ, ਆਪਣੇ ਹੰਕਾਰ, ਲੋਭ ਲਾਲਚ ਨੂੰ ਮਾਰਿਆ ਹੁੰਦਾ ਹੁੰਦਾ ਹੈ। ਸਤਿਗੁਰੂ ਨੂੰ ਅਕਾਲ ਪੁਰਖ ਮੰਨਕੇ ਜੀਵਨ ਦਾ ਸੁਖ ਮਾਣਿਆ ਹੁੰਦਾ ਹੈ। ਗੁਰੂ ਦੇ ਪਾਏ ਪਰਚੇ ਹੁਕਮ ਅਨੁਸਾਰ ਹੱਲ ਕੀਤੇ ਹੁੰਦੇ ਹਨ ਅਤੇ ਸਤਿਗੁਰੂ ਜੀ ਦੇ ਮਨ ਵਿਚ ਆਪਣੇ ਗੁਣਾਂ ਕਰਕੇ ਇਸ ਤਰ੍ਹਾਂ ਵਸੇ ਹੋਏ ਹੁੰਦੇ ਹਨ ਕਿ ਸਤਿਗੁਰੂ ਜੀ ਉਹਨਾਂ ਨੂੰ ਰਾਜਯੋਗ ਗੱਦੀ ਤੇ ਸਭ ਤੋਂ ਯੋਗ ਵਿਅਕਤੀ ਸਮਝਦੇ ਹੋਏ ਉਸ ਤੇ ਸੁਭਾਏਮਾਨ ਹੋਣ ਦਾ ਮਾਣ ਬਖਸ਼ਦੇ ਹਨ। ਉਹਨਾਂ ਅੰਦਰ ਜਦ ਉਹ ਨਿਰੰਜਨੀ ਜੋਤ ਪ੍ਰਵੇਸ਼ ਕਰਦੀ ਹੈ ਤਾਂ ਉਮਰਾਂ ਦੇ ਪਾੜੇ ਮੁਕ ਜਾਂਦੇ ਹਨ ਉਹ ਭਾਵੇਂ ਉਹਨਾਂ ਤੋਂ ਵਡੀ ਉਮਰ ਦਾ ਹੋਵੇ, ਭਰਾ ਦੀ ਉਮਰ ਦਾ, ਚਾਚੇ-ਤਾਏ ਦੀ ਉਮਰ ਦਾ, ਦਾਦੇ ਦੀ ਉਮਰ ਦਾ, ਪਿਤਾ ਦੀ ਉਮਰ ਦਾ ਉਹ ਸਾਰੇ ਉਹਨਾਂ ਦੇ ਸਿੱਖ ਹੁੰਦੇ ਹਨ ਤੇ ਸਾਰੇ ਗੁਰਸਿੱਖ ਉਹਨਾਂ ਦੀ ਚਰਨ ਧੂੜ ਨੂੰ ਲੋਚਦੇ ਹਨ ਅਤੇ ਉਹਨਾਂ ਦੇ ਦਰਸ਼ਨ ਕਰਕੇ ਉਹਨਾਂ ਨੂੰ ਨਮਸਕਾਰ ਕਰਕੇ ਆਪਣੇ ਧੰਨਭਾਗ ਸਮਝਦੇ ਹਨ। ਕਿਸ ਸਤਿਗੁਰੂ ਨੂੰ, ਕਿਸ ਉਮਰ ਵਿਚ ਰਾਜਯੋਗੱਦੀ ਤੇ ਸੁਭਾਏਮਾਨ ਹੋਣ ਦਾ ਮਾਣ ਮਿਲਿਆ, ਕਦੋਂ ਤਕ ਉਹਨਾਂ ਨੇ ਅਪਣੀ ਸੰਸਾਰਕ ਯਾਤਰਾ ਕੀਤੀ ਇਹ ਹੇਠ ਲਿਖੇ ਚਾਰਟ ਤੋਂ ਸਪਸ਼ਟ ਹੋ ਸਕਦਾ ਹੈ -

| ਸਤਿਗੁਰੂ | ਪ੍ਰਕਾਸ਼ | ਗੁਰਗੱਦੀ ਤੇ ਸੁਭਾਏਮਾਨ ਹੋਣ ਦਾ ਸੰਨ | ਉਮਰ | ਜੋਤੀ ਜੋਤ ਸਮਾਏ |
|---|---|---|---|---|
| ਸਤਿਗੁਰੂ ਨਾਨਕ ਦੇਵ ਜੀ | 1469 | - | - | 1539 |
| ਸਤਿਗੁਰੂ ਅੰਗਦ ਦੇਵ | 1504 | 1539 | 35 | 1552 |
| ਸਤਿਗੁਰੂ ਅਮਰਦਾਸ ਜੀ | 1479 | 1552 | 73 | 1574 |
| ਸਤਿਗੁਰੂ ਰਾਮਦਾਸ ਜੀ | 1534 | 1574 | 40 | 1581 |
| ਸਤਿਗੁਰੂ ਅਰਜਨ ਦੇਵ ਜੀ | 1563 | 1581 | 18 | 1606 |
| ਸਤਿਗੁਰੂ ਹਰਗੋਬਿੰਦ ਦੇਵ ਜੀ | 1595 | 1606 | 11 | 1644 |

| ਸਤਿਗੁਰੂ | ਪ੍ਰਕਾਸ਼ | ਗੁਰਗੱਦੀ ਤੇ ਸੁਭਾਏਮਾਨ ਹੋਣ ਦਾ ਸੰਨ | ਉਮਰ | ਜੋਤੀ ਜੋਤ ਸਮਾਏ |
|---|---|---|---|---|
| ਸਤਿਗੁਰੂ ਹਰਰਾਇ ਸਾਹਿਬ ਜੀ | 1630 | 1644 | 14 | 1661 |
| ਸਤਿਗੁਰੂ ਹਰਕ੍ਰਿਸ਼ਨ ਸਾਹਿਬ ਜੀ | 1656 | 1661 | 5 | 1664 |
| ਸਤਿਗੁਰੂ ਤੇਗ ਬਹਾਦਰ | 1621 | 1664 | 43 | 1675 |
| ਸਤਿਗੁਰੂ ਗੋਬਿੰਦ ਸਿੰਘ | 1666 | 1675 | 9 | 1812 |
| ਸਤਿਗੁਰੂ ਬਾਲਕ ਸਿੰਘ | 1785 | 1812 | 27 | 1872 |
| ਸਤਿਗੁਰੂ ਰਾਮ ਸਿੰਘ | 1816 | 1841 | 25 | ਜੀਵਿਤ |
| ਸਤਿਗੁਰੂ ਹਰੀ ਸਿੰਘ | 1819 | 1872 (ਜੋਤ ਕਾ ਜਾਮਾ) | 53 | 1906 |
| ਸਤਿਗੁਰੂ ਪ੍ਰਤਾਪ ਸਿੰਘ | 1890 | 1906 | 16 | 1959 |
| ਸਤਿਗੁਰੂ ਜਗਜੀਤ ਸਿੰਘ | 1920 | 1959 | 39 | 2012 |
| ਸਤਿਗੁਰੂ ਉਦੈ ਸਿੰਘ | 1958 | 2012 | 54 | ਜੀਵਿਤ |
| ਨੋਟ : ਸਾਰੇ ਸੰਨ ਈਸਵੀ ਹਨ। | | | | |

# ਅਖ਼ਬਾਰਾਂ ਵਿਚੋਂ

## ਅਜੀਤ

### ਨਾਮਧਾਰੀ ਸੰਪਰਦਾ ਦੇ ਸਤਿਗੁਰੂ ਪੰਜ ਤੱਤਾਂ 'ਚ ਵਿਲੀਨ

ਲੁਧਿਅਣਾ, 14 ਦਸੰਬਰ (ਗੁਰਰਿੰਦਰ ਸਿੰਘ, ਤੇਲੂ ਰਾਮ ਕੁਹਾੜਾ, ਰਾਮਦਾਸ ਬੰਗੜ)-ਨਾਮਧਾਰੀ ਸੰਪਰਦਾ ਦੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਅੱਜ ਹਜ਼ਾਰਾਂ ਸ਼ਰਧਾਲੂਆਂ ਨੇ ਅੰਤਿਮ ਵਿਦਾਇਗੀ ਦਿੱਤੀ। ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ ਵਿਖੇ ਉਹਨਾਂ ਦੀ ਮ੍ਰਿਤਕ ਦੇਹ ਨੂੰ ਕਾਕਾ ਜੈ ਸਿੰਘ ਨੇ ਅਗਨੀ ਦਿਖਾਈ, ਜਦ ਕਿ ਇਸ ਤੋਂ ਪਹਿਲਾਂ ਸੂਬਾ ਬਲਵਿੰਦਰ ਸਿੰਘ ਨੇ ਅਰਦਾਸ ਕੀਤੀ। ਇਸ ਮੌਕੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਧਰਮ ਪਤਨੀ ਮਾਤਾ ਚੰਦ ਕੌਰ, ਸਪੁੱਤਰੀ ਬੀਬਾ ਸਾਹਿਬ ਕੌਰ, ਦਾਮਾਦ ਸੰਤ ਜਗਤਾਰ ਸਿੰਘ, ਭਤੀਜੇ ਠਾਕੁਰ ਉਦੈ ਸਿੰਘ ਸਮੇਤ ਕਈ ਹੋਰ ਪਰਿਵਾਰਕ ਮੈਂਬਰ ਹਾਜ਼ਰ ਸਨ। ਸਤਿਗੁਰੂ ਜਗਜੀਤ ਸਿੰਘ ਜੀ ਦੇ ਅੰਤਿਮ ਦਰਸ਼ਨ ਕਰਨ ਲਈ ਪੰਜਾਬ ਅਤੇ ਲਾਗਲੇ ਇਲਾਕਿਆਂ ਤੋਂ ਭਾਰੀ ਗਿਣਤੀ 'ਚ ਸ਼ਰਧਾਲੂ ਰਾਤ ਤੋਂ ਹੀ ਸ੍ਰੀ ਭੈਣੀ ਸਾਹਿਬ ਵਿਖੇ ਪੁੱਜਣੇ ਸ਼ੁਰੂ ਹੋ ਗਏ ਸਨ। ਰਾਤ ਉਨ੍ਹਾਂ ਦੀ ਮ੍ਰਿਤਕ ਦੇਹ ਬਾਗ ਵਾਲੀ ਕੋਠੀ ਵਿਚ ਰਖੀ ਗਈ ਸੀ ਜਦਕਿ ਸਵੇਰੇ ਅੰਮ੍ਰਿਤ ਵੇਲੇ ਪ੍ਰਤਾਪ ਮੰਦਰ ਹਾਲ ਵਿਚ ਸ਼ਰਧਾਲੂਆਂ ਦੇ ਦਰਸ਼ਨਾਂ ਲਈ ਰਖੀ ਗਈ ਅਤੇ ਗੁਰਬਾਣੀ ਕੀਰਤਨ ਦੇ ਪ੍ਰਵਾਹ ਨਾਲ ਨਾਲ ਚੱਲ ਰਹੇ ਸਨ। ਦੁਪਹਿਰ ਬਾਅਦ ਸਵਾ ਇਕ ਵਜੇ ਉਨ੍ਹਾਂ ਦੇ ਸਰੀਰ ਨੂੰ ਧਾਰਮਿਕ ਮਰਯਾਦਾ ਨਾਲ ਇਸ਼ਨਾਨ ਕਰਵਾਉਣ ਲਈ ਲਿਜਾਇਆ ਗਿਆ ਅਤੇ ਉਸ ਤੋਂ ਬਾਅਦ ਸ਼ਬਦ ਕੀਰਤਨ ਕਰਦੇ ਹੋਏ ਮੁੱਖ ਪੰਡਾਲ ਵਿਚ ਲਿਆਂਦਾ ਗਿਆ। ਜਿੱਥੇ ਤਿੰਨ ਫੁੱਟ ਉੱਚਾ ਪਲੇਟਫਾਰਮ ਬਣਾਇਆ ਗਿਆ ਸੀ। ਨਾਮਧਾਰੀ ਦਰਬਾਰ ਦੇ 100 ਤੋਂ ਵੱਧ ਸੇਵਾਦਾਰ ਉਨ੍ਹਾਂ ਦੀ ਚਿਖਾ ਦੁਆਲੇ ਖੜੇ ਸਨ।

ਦੁਪਹਿਰ 2.45 ਵਜੇ ਦੇ ਕਰੀਬ ਜਿਉਂ ਹੀ ਉਹਨਾਂ ਦੀ ਮ੍ਰਿਤਕ ਦੇਹ ਨੂੰ ਅਗਨ ਭੇਟ ਕੀਤਾ ਗਿਆ ਤਾਂ ਉਸ ਸਮੇਂ ਮਾਹੌਲ ਬਹੁਤ ਹੀ ਸੋਗਮਈ ਬਣ ਗਿਆ ਕਿਉਂਕਿ ਔਰਤਾਂ ਭੁੱਬਾਂ ਮਾਰ ਮਾਰ ਕੇ ਰੋ ਰਹੀਆਂ ਸਨ। ਸਤਿਗੁਰੂ ਜਗਜੀਤ ਸਿੰਘ ਜੀ ਦੀ ਮ੍ਰਿਤਕ ਦੇਹ ਦਾ ਅੰਤਿਮ ਸਸਕਾਰ ਚੰਦਨ ਦੀਆਂ ਲਕੜਾਂ ਨਾਲ ਕੀਤਾ ਗਿਆ ਜੋ ਕਿ ਵਿਸ਼ੇਸ਼ ਤੌਰ ਤੇ ਮੰਗਵਾਈਆਂ ਗਈਆਂ ਸਨ।

ਇਸ ਤੋਂ ਪਹਿਲਾ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ

ਬਾਦਲ, ਸਾਬਕਾ ਮੁੱਖ ਮੰਤਰੀ ਬੀਬੀ ਰਜਿੰਦਰ ਕੌਰ ਭੱਠਲ, ਪੰਜਾਬ ਵਿਧਾਨ ਸਭਾ ਦੇ ਸਪੀਕਰ ਚਰਨਜੀਤ ਸਿੰਘ ਅਟਵਾਲ, ਰਾਧਾ ਸੁਆਮੀ ਸੰਪਰਦਾ ਦੇ ਮੁਖੀ ਗੁਰਿੰਦਰ ਸਿੰਘ ਅਤੇ ਵੱਖ ਵੱਖ ਰਾਜਸੀ, ਸਮਾਜਿਕ ਅਤੇ ਭਾਈਚਾਰਕ ਜਥੇਬੰਦੀਆਂ ਦੇ ਪ੍ਰਤੀਨਿਧ ਵੀ ਹਾਜ਼ਰ ਸਨ।

## ਠਾਕੁਰ ਉਦੈ ਸਿੰਘ ਪ੍ਰਬੰਧਕ ਨਿਯੁਕਤ

ਸ. ਐਚ. ਐਸ. ਹੰਸਪਾਲ ਨੇ ਜਾਣਕਾਰੀ ਦੇਂਦਿਆਂ ਦੱਸਿਆ ਕਿ ਮਾਤਾ ਚੰਦ ਕੌਰ ਦੇ ਹੁਕਮ ਅਨੁਸਾਰ ਠਾਕਰ ਉਦੈ ਸਿੰਘ ਜੀ ਨੂੰ ਆਰਜੀ ਤੌਰ ਤੇ ਨਾਮਧਾਰੀ ਸੰਪਰਦਾ ਦਾ ਮੁੱਖ ਪ੍ਰਬੰਧਕ ਨਿਯੁਕਤ ਕੀਤਾ ਗਿਆ ਹੈ। 54 ਸਾਲਾ ਠਾਕੁਰ ਉਦੈ ਸਿੰਘ ਨਾਮਧਾਰੀ ਸੰਪਰਦਾ ਦੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਛੋਟੇ ਭਰਾ ਮਹਾਰਾਜ ਬੀਰ ਸਿੰਘ ਜੀ ਦੇ ਸਪੁਤਰ ਹਨ।

## ਡਾ. ਇਕਬਾਲ ਸਿੰਘ ਵਲੋਂ ਦੁੱਖ ਪ੍ਰਗਟ

ਜਲੰਧਰ, 14 ਦਸੰਬਰ (ਪ੍ਰਿਤਪਾਲ ਸਿੰਘ)- ਪਾਡੂਚੇਰੀ ਦੇ ਉਪ ਰਾਜਪਾਲ ਡਾ. ਇਕਬਾਲ ਸਿੰਘ ਨੇ ਨਾਮਧਾਰੀ ਸੰਪਰਦਾ ਦੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਲੋਕ ਗਵਨ ਤੇ ਭਾਰੀ ਦੁੱਖ ਦਾ ਪ੍ਰਗਟਾਵਾ ਕੀਤਾ। ਇਕ ਸ਼ੋਕ ਸੰਦੇਸ਼ ਵਿਚ ਉਹਨਾਂ ਕਿਹਾ ਕਿ ਉਹ ਬਹੁਤ ਵਡੇ ਸਮਾਜ ਸੁਧਾਰਕ ਅਤੇ ਸਮਾਜ ਸੇਵਕ ਸਨ। ਉਨਾਂ ਨਾਮਧਾਰੀ ਸੰਪਰਦਾ ਵਿਚ ਬਿਨਾ ਦਾਜ ਦਹੇਜ ਅਤੇ ਸਾਦੇ ਵਿਆਹ ਕਰਨ ਦੀ ਜੋ ਪ੍ਰੰਪਰਾ ਚਲਾਈ ਉਹ ਸ਼ਲਾਘਾਯੋਗ ਹੈ।

## ਪੰਜਾਬੀ ਟ੍ਰਿਬਿਊਨ:
## 15 ਦਸੰਬਰ 2012

### ਸਤਿਗੁਰੂ ਜਗਜੀਤ ਸਿੰਘ ਜੀ ਪੰਜਾਂ ਤੱਤਾਂ ਚ ਵਿਲੀਨ
### ਦੋਹਤੇ ਸੰਤ ਜੈ ਸਿੰਘ ਨੇ ਚਿਖਾ ਨੂੰ ਅਗਨੀ ਦਿਖਾਈ

ਪੱਤਰ ਪ੍ਰੇਰਕ ਮਾਛੀਵਾੜਾ, 14 ਦਸੰਬਰ- ਨਾਮਧਾਰੀ ਸੰਪਰਦਾ ਦੇ ਮੁਖੀ ਸਤਿਗੁਰੂ ਜਗਜੀਤ ਸਿੰਘ ਜਿਨ੍ਹਾਂ ਕੱਲ੍ਹ ਸ਼ਾਮ ਲੁਧਿਅਣੇ ਦੇ ਅਪੋਲੋ ਹਸਪਤਾਲ ਵਿਖੇ ਅੰਤਿਮ ਸਾਹ ਲਿਆ, ਦਾ ਅੱਜ ਸ੍ਰੀ ਭੈਣੀ ਸਾਹਿਬ ਵਿਖੇ ਅੰਤਿਮ ਸਸਕਾਰ ਕਰ ਦਿੱਤਾ ਗਿਆ।

ਕੱਲ੍ਹ ਸ਼ਾਮ ਤੋਂ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਕਾਲ ਚਲਾਣੇ ਦੀ ਖ਼ਬਰ ਉਪਰੰਤ ਸਮੁੱਚੀ ਨਾਮਧਾਰੀ ਸੰਪਰਦਾ ਵਿਚ ਸੋਗ ਦੀ ਲਹਿਰ ਦੋੜ ਗਈ ਸੀ ਤੇ ਹਜ਼ਾਰਾ ਸ਼ਰਧਾਲੂ ਸੰਪਰਦਾ ਦੇ ਮੁੱਖ ਕੇਂਦਰ ਸ੍ਰੀ ਭੈਣੀ ਸਾਹਿਬ ਵਿਖੇ ਪਹੁੰਚਣੇ ਸ਼ੁਰੂ ਹੋ ਗਏ ਸਨ। ਸ੍ਰੀ ਭੈਣੀ ਸਾਹਿਬ ਵਿਖੇ ਦਿਵਾਨ ਹਾਲ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਵਿੱਤਰ ਦੇਹ ਨੂੰ ਸ਼ਰਧਾਲੂ ਦੇ ਦਰਸ਼ਨਾਂ ਲਈ ਰੱਖਿਆ ਗਿਆ ਜਿੱਥੇ ਸੇਜਲ ਅੱਖਾਂ ਨਾਲ ਦੇਸ਼ ਦੇ ਕੋਨੇ ਕੋਨੇ ਤੋਂ ਪੁਜੇ ਹਜ਼ਾਰਾ ਸ਼ਰਧਾਲੂਆਂ ਨੇ ਉਨ੍ਹਾਂ ਦੇ ਅੰਤਿਮ ਦਰਸ਼ਨ ਕੀਤੇ। ਇਸ ਮੌਕੇ ਰਾਗੀ ਸਿੰਘ ਭਾਈ ਬਲਵੰਤ ਸਿੰਘ ਤੇ ਹਰਬੰਸ ਸਿੰਘ ਘੁਲਾ ਨੇ ਵੈਰਾਗਮਈ ਕੀਰਤਨ ਕੀਤਾ।

ਸ੍ਰੀ ਭੈਣੀ ਸਾਹਿਬ ਵਿਖੇ ਹੀ ਅੰਤਿਮ ਸਸਕਾਰ ਲਈ ਅੰਗੀਠਾ ਸਾਹਿਬ ਤਿਆਰ ਕੀਤਾ ਗਿਆ ਤੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਅੰਤਿਮ ਇਸ਼ਨਾਨ ਤੋਂ ਬਾਅਦ ਕੀਰਤਨ ਕਰਦੇ ਹੋਏ ਸ਼ਰਧਾਲੂ ਉਨ੍ਹਾਂ ਦੀ ਰਿਹਾਇਸ਼ ਤੋਂ ਅੰਗੀਠਾ ਸਾਹਿਬ ਤੱਕ ਲੈ ਕੇ ਆਏ। ਸੂਬਾ ਬਲਵਿੰਦਰ ਸਿੰਘ ਨੇ ਅੰਤਿਮ ਸਸਕਾਰ ਤੋਂ ਪਹਿਲਾਂ ਅਰਦਾਸ ਕੀਤੀ ਅਤੇ ਸਤਿਗੁਰੂ ਜੀ ਦੇ ਦੋਹਤਰੇ ਕਾਕਾ ਜੈ ਸਿੰਘ ਵਲੋਂ ਚਿਖਾ ਨੂੰ ਅਗਨੀ ਦਿਖਾਈ। ਇਸ ਮੌਕੇ ਉਹਨਾਂ ਨਾਲ ਸਤਿਗੁਰੂ ਦੀ ਧਰਮ ਪਤਨੀ ਮਾਤਾ ਚੰਦ ਕੌਰ, ਭਤੀਜਾ ਠਾਕੁਰ ਉਦੈ ਸਿੰਘ, ਸਪੁੱਤਰੀ ਬੀਬਾ ਸਾਹਿਬ ਕੌਰ, ਦਮਾਦ ਸੰਤ ਜਗਤਾਰ ਸਿੰਘ, ਨਾਮਧਾਰੀ ਦਰਬਾਰ ਦੇ ਪ੍ਰਮੁੱਖ ਐਚ. ਐਸ. ਹੰਸਪਾਲ, ਸੰਤ ਸੁਰਿੰਦਰ ਸਿੰਘ ਨਾਮਧਾਰੀ ਤੇ ਬਲਦੇਵ ਸਿੰਘ ਵੀ ਸਨ।

ਇਸ ਮੌਕੇ ਤੇ ਡੇਰਾ ਬਿਆਸ ਦੇ ਮੁਖੀ ਸੰਤ ਗੁਰਿੰਦਰ ਸਿੰਘ, ਪੰਜਾਬ ਦੇ ਮੁੱਖ ਮੰਤਰੀ ਪ੍ਰਕਾਸ਼ ਸਿੰਘ ਬਾਦਲ, ਸਾਬਕਾ ਮੁੱਖ ਮੰਤਰੀ ਬੀਬੀ ਰਜਿੰਦਰ ਕੌਰ ਭੱਠਲ, ਖੁਰਾਕ ਤੇ ਸਪਲਾਈ ਮੰਤਰੀ ਆਦੇਸ਼ ਪ੍ਰਤਾਪ ਸਿੰਘ ਕੈਰੋਂ, ਲੋਕ ਨਿਰਮਾਣ ਮੰਤਰੀ ਸ਼ਰਨਜੀਤ ਸਿੰਘ ਢਿਲੋਂ, ਜੇਲ੍ਹ ਮੰਤਰੀ ਸਵਰਨ ਸਿੰਘ ਫਿਲੌਰ ਵੀ ਉਚੇਚੇ ਪੁੱਜੇ ਤੇ ਉਨ੍ਹਾਂ ਸਤਿਗੁਰੂ ਜੀ ਦੇ ਚਰਨਾਂ ਵਿਚ ਫੁੱਲ ਮਾਲਾਵਾਂ ਭੇਟ ਕੀਤੀਆਂ। ਡੇਰਾ ਬਿਆਸ ਮੁਖੀ, ਸ਼੍ਰੀ ਬਾਦਲ ਤੇ ਬੀਬੀ ਭੱਠਲ ਨੇ ਸਤਿਗੁਰੂ ਜੀ ਦੀ ਧਰਮ ਪਤਨੀ ਮਾਤਾ ਚੰਦ ਕੌਰ ਤੇ ਠਾਕੁਰ ਉਦੈ ਸਿੰਘ ਨਾਲ ਦੁੱਖ ਦਾ ਪ੍ਰਗਟਾਵਾ ਵੀ ਕੀਤਾ।

# समाचार पत्रों में से

## दैनिक जागरण

### जग जीत गए सतगुरु
### 14 दिसम्बर 2012

**नामधारी संप्रदाय के सतगुरु श्री जगजीत सिंह जी वीरवार को बेशक देह त्याग गए हैं, लेकिन उन्होंने 92 वर्ष के जीवनकाल में सबका भला का व अपने अनमोल उपदेशों से मानवता को सही दिशा दिशा कर पूरा जग जीत लिया।**

**सतगुरु जगजीत सिंह का संबंध देश की आजादी में महत्वपूर्ण भूमिका निभाने वाले नामधारी संप्रदाय से है। नामधारी संप्रदाय के संस्थापक सतगुरु राम सिंह जी ने देश की आजादी के लिए कूका अंदोलन चलाया और अंग्रेजो की नाक में दम कर७२ दिया। उन्होंने देश में फैली सामाजिक कुरीतियों को दूर करने के लिए भी काफी कार्य किए।**

**जन्म व परिवार-**

सतगुरु जगजीत सिंह जी का जन्म जेल में 22 नवंबर 1920 को हुआ। उनके पिता सद्‌गुरु प्रताप सिंह जी व मां भूपिंदर कौर थीं। पिता के निधन के बाद सतगुरु जगजीत सिंह जी ने 1959 में भैणी साहिब के प्रमुख सेवादार की जिम्मेदारी संभाली। नामधारी संप्रदाय के देश में ही नहीं विदेशों में भी काफी अनुयायी हैं। सतगुरु जगजीत सिंह जी अपने पीछे पत्नी चंद कौर, बेटी साहिब कौर व दामाद जगतार सिंह को छोड़ गये हैं।

**कमजोरों की मदद**

समुदाय जिसके अधिकतर अनुयायी बिजनेसमैन हैं कि सबसे बडी खासियत यह है कि इनमें एक तो जात–पात या फिर ऊंच नीच को लेकर आपस में कोई मतभेद नहीं है यानी सब एक समान है। वहीं पर दूसरी बड़ी खासियत यह है कि इतिहास इस बात का गवाह है कि पूर्वक से लेकर वर्तमान तक समुदाय के गुरु समुदाय से जुड़े लोगों जो कि आर्थिक रुप सें कमजोर हैं कि मदद जरुर करते आए हैं। यहां तक कि यदि किसी के पास कोई काम धंधा नहीं है उसके लिए रोजी रोटी तक का भी प्रबंध भी करते हैं। इतना ही नहीं गलत काम करने या फिर बनाए गए नियमों के खिलाफ काम करने पर जुर्माना भी लगता है।

**दिग्गज नेता आते थे सतगुरु जी का आर्शीवाद लेने–**

नामधारी संप्रदाय का समाज में विशिष्ट योगदान व पकड होने के चलते राजनीति के दिग्गज भी प्रभावित थे। नेता के समय समय पर आर्शीवाद लेने के लिए भैणी साहिब आते थे। मुख्यमंत्री प्रकाश सिंह बादल, कैप्टन अमरिन्द्र सिंह के साथ साथ राष्ट्रीय सरसंघचालक के. सी. सुदर्शन भी यहां आए थे। इसके इलावा स्थानीय विधायक व बडे दिग्गज मंत्री भी समय समय पर आए। नामधारी संप्रदाय के ही एच. एस. हंसपाल को कांग्रेस का प्रदेश कांग्रेस अध्यक्ष बनाया था। श्री हंसपाल चुंकि संप्रदास से थे, इसलिउ वे अक्सर वे आर्शीवाद लेने यहां आते थे।

**समाज को देन–**

सतगुरु जगजीत सिंह के प्रयासों से श्री भैणी साहिब को अंतरराष्ट्रीय ख्याति मिली। उनके प्रयासों से पंजाब सरकार ने नामधारी शहीदों से संबंधित यादगार का निर्माण मलेरकोटला व पुरानी जेल में करवाया। उनकी अगवाई में कूका अंदोलन के सिक्के व डाक टिकट भी जारी किए गये। इनके साथ ही नामधारी शहीदों के नाम पर पंजाब के गांवों, सड़कों तथा चौकों के नाम रखे गए। सतगुरु जगजीत सिंह जी ने नामधारी संप्रदाय व समाज के लिए उल्लेखनीय कार्य किया। मावना व कल्याण व मानव सेवा ही उनका लक्ष्य रहा। वे शास्त्रीय संगीत के भी प्रेमी थे और उनको ऊँचाइयों पर ले जाने के लिए हमेशा सक्रिय रहते थे।

**लाउड स्पीकर पर पाबंदी–**

सतगुरु जी ने नामधारी संप्रदाय के प्रमुख स्थलों में लाडडस्पीकर न चलाने का आदेश दिया। उनका कहना था कि लाउडस्पीकर से ध्वनि प्रदुषण होता है जिससे आसपास रहने वाले लोगों को परेशानी होती है। उनके नेतृत्व में हर साल भैणी साहिब में जप का आयोजन हुआ। होला महल्ला पर समागम, शिक्षा कांफ्रेस करवाने सहित पंजाबी

भाषा, साहित्य के प्रचार प्रसार के लिए उन्होंने काफी काम किया।

**सवा रुपये में शादी–**

विश्व में नामधारी सुमदाय एक ऐसा समुदाय है जिसमें शादी मात्र सवा रुपये में होती है। दहेज प्रथा के तो यह समुदाय इतना खिलाफ है कि यदि गुरु तक किसी भी माध्यम से दहेज या फिर शादी के नाम पर पैसे लेने की बात पहुंच जाये तो उसे धर्म के बाहर करने तक के कठोर नियम हैं। ऐसे सादे शादी समारोहों की शुरुआत 12वें सतगुरु राम सिंह जी ने 1863 ई. में की थी। तांकि लड़की वालों पर बोझ न पड़े। विश्व भर में बिजनेस के क्षेत्र में डंका बजाने वाले इस समुदाय के अनुयायी अधिकतर आज भी सामुहिक विवाह में विश्वास रखते हैं तथा सवा रुपये में श्री भैणी साहिब में गुरु जी की हजूरी में शादी करते हैं।

**आत्मा को न हो कष्ट–**

एकमात्र ऐसा समुदाय है जिसमें मौत के बाद अंतिम यात्रा बकायदा ढोलकी, चिमटा व हारमोनियम लेकर शव के साथ साथ भजन कीतन व गुरुबाणी का पाठ करते हुए निकाली जाती है। समुदाय का ऐसा मानना है कि विलाप से आत्मा को कष्ट होता है जबकि भजन कीर्तन से उसको शांति मिलती है। समुदाय का मानना है कि भजन कीर्तन के पिछे एक वजह यह भी है कि जब आत्मा इस नश्वर संसार को छोड़कर प्रमात्मा के घर जाती है तो वह प्रसन्न होकर व भगवान में लीन होकर पहुंचती है अंतिम संस्कार के वक्त भी कीर्तन सोहिला किया जाता है और उसके बाद अरदास कर शव को अग्नि दी जाती है।

**खेल के प्रति लगाव–**

खेल के प्रति लगाव का परिणाम रहा कि नामधारी हाकी टीम का गठन कर अंतरराष्ट्रिय स्तर तक ले गए। भैणी साहिब में नामधारी खेल अकादमी स्थापित कर एस्ट्रोटर्फ आउटडोर व इंडोर स्टेडीयम का भी निर्माण करवाया। सतगुरु जी ने पंजाब में फसल च्रक बदलाव के लिए भी प्रयास किये।

**गोपाल रत्न–**

पशु धन की संभाल और सुंदरता के मुकाबले जीतने पर सतगुरु जगजीत सिंह जी को गोपाल रात्न से सम्मानित किया गया।

**संप्रदाय का मकसद–**

नामधारी संप्रदाय का उद्देश्य श्री गुरु गोबिंद सिंह जी द्वारा स्थापित सिखों की मर्यादाओं को कायम रखना और सिख पुनजागरण करना था। साथ ही अंग्रेजों के खिलाफ स्वतंत्रता संग्राम भी था ताकि देश को आजादी दिलाई जा सके।

**नामधारी आंदोलन–**

नामधारी आंदोलन का सुत्रपात 12 अप्रैल 1857 को बैसाखी के दिन जिला लुधियाना के छोटे से गांव भैणी राइयां या भैणी आला से हुआ जोकि आज भैणी साहिब के नाम से विख्यात है। सतगुरु जगजीत सिंह जी भी यहीं निवास करते थे।

*–प्रस्तुति : विजय मौर्य*

**गुरु जी की शिक्षाएं -**

**किसी से द्वेष न रखो–**

हमें यह सुनिश्चित करना होगा कि हम किसी के खिलाफ घृणा अथवा ईर्ष्या न पालें। हमें खुद में सब्र और माफ करने की आदतें विकसित करनी होंगी। यदि कोई आपके खिलाफ गलत बोलता है, तो सब्र बनाए रखें, और उसे माफ कर दें।

**स्मिरन आवश्यक–**

परिवार के सभी सदस्यों को प्रतिदिन न्यूनतम एक घंटे के लिए ध्यान लगाना चाहिए। हर परिवार को श्री आदि ग्रंथ साहिब अथवा श्री दशम ग्रंथ साहिब के संपूर्ण पाठ का उच्चारण करना चाहिए।

**सकारात्मक रवैया रखें–**

बुरी और पदार्थवादी आकांक्षाओं की पूर्ति के लिए हमारे दिमाग में अनेक आशावादी और निराशावादी विचार आते हैं। दूसरी ओर, यदि हमें धर्म, संगत, समुदाय अथवा देश के लिए कुछ करने के लिए कहा जाता है हम कोई भी प्रयास कर शुरु करने से पहले ही इनकार कर देते हैं। अच्छे अंको से पास होने के लिए विद्यार्थी पूरा वर्ष पढ़ते हैं, लेकि इनमें से कुछ फेल हो जाते हैं। हम विफलता नहीं देखते लेकिन पास होने वाले विद्यार्थीयों का अनुसरण करते हुए अच्छे अंको में उत्तीर्ण होने के लिए अतिरिक्त श्रम करते हैं। यहि हमें धर्म, संगत, समुदाय अथवा देश के लिए कुछ अच्छा करने को कहा जाता है तो हमारा सकारात्म रवैया होना चाहिए।

**ध्यान लगाएं–**

प्रातःकाल जल्दी उठो। स्नान करने के बाद नाम सिमरण करो और गुरबाणी का उचारण करो। ऐसा प्रयास करो कि आप अपना ज्यादातर समय ध्यान लगाने (नाम सिमरन) में लगा सकें। रोजमर्रा की गतिविधियां जैसे कि व्यापार करते हुए नाम सिमरन करो। नाम सिमरन से आपको आध्यातिमक ऊर्जा मिलेगी।

**पाठ करना चाहिए–**

समी नामधारियों को विश्व में उनकी पवित्रता की शिक्षाओं की सुगंध बिखेरने का कार्य करना चाहिए ताकि हमें मोक्ष प्राप्त हो सके। यह बहुत जरुरी है कि हम सभी सतगुरु राम सिंह जी द्वारा दिए रहतनामा के पाठ का उच्चारण करें और रहतनामा में लिखी शिक्षाओं की तरह अपनी जिंदगी को ढाल लें।

## दैनिक सवेरा

**अध्यात्मिक दूत व समाजसेवी थे सतगुरु जगजीत सिंह**

**14 दिसम्बर 2012**

अध्यात्मिक दूत के साथ साथ महान समाज सेवक और पथ प्रदर्शक भी थे। उन्होंने कन्या भ्रूण हत्या, दहेज व नशे जैसी बुराईयों को समाज से खत्म करने के लिए अहम योगदान दिया। बचपन से ही वह विलक्षण प्रतिभा के धनी थे। सतगुरु जगजीत सिंह जी का जन्म 1920 को भैणी साहिब में हुआ। उनके पिता का नाम सतगुरु प्रताम सिंह व माता का नाम माता भूपिंदर कौर था। उनके पिता श्री सतगुरु प्रताप सिंह ही उनके गुरु भी थे। गुरमति विद्यालय से शिक्षा ग्रहण करने के बाद सतगुरु जगजीत सिंह जी ने 22 अगस्त 1959 को गद्दी संभाली। सतगुरु जगजीत सिंह जी ने शिक्षा, कृषि, संगीत के साथ साथ खेलों को भी प्रोत्साहित किया। उनके सानिध्य में चल रही भैणी साहिब अकादमी ने देश को हाकी व अन्य खेलों में कई ओलंपियन खिलाड़ी दिए हैं। सतगुरु जगजीत सिंह का संगीत के प्रति गहरा लगाव था। उन्होंने देश व विदेशों में पारंपरिक वाद्य यंत्रों के साथ कई संगीत सम्मेलन भी कराए। उनके पदचिंहों पर चलकर ही नामधारी समुदाय ने देश की भलाई में अहम योगदान डाला।

**महान पथ प्रदर्शक खो दिया : दीवान**

जिना–कांग्रेस कमेटी के प्रधान पवन दीवान ने कहा कि लोगों ने महान पथ प्रदर्शक खो दिया है। जिला कांग्रेस कमेटी के व्यापार सैल के प्रधान विपन विनायक, पंजाब प्रदेश कांग्रेस कमेटी के सचिव परमिन्द्र मेहता, अश्विनी शर्मा, जिला कांग्रेस कमेटी के सचिव समीर भनोट, अमित गांधी ने भी सतगुरु जगजीत सिंह जी के निधन पर गहरा शोक व्यक्त किया।

**हमेशा यादों में बसे रहेंगे सतगुरु : बादल**

पंजाब के मुख्यमंत्री प्रकाश सिंह बादल व उप मुख्यमंत्री सुखबीर सिंह बादल ने नामधारी संप्रदाय के मुखी श्री सतगुरु जगजीत सिंह जी के निधन पर गहरा शोक व्यक्त किया है।

सतगुरु जगजीत सिंह जी पिछले कई दिनों से लम्बी बीमारी से जूझ रहे थे उनका वीरवार को निधन हो गया। मुख्यमंत्री ने कहा कि सतगुरु जगजीत सिंह एक महान अध्यात्मिक दूत के साथ–साथ समाज सेवक थे, जिन्होंने कन्या भ्रूण हत्या, दहेज व नशे जैसी बुराईयों को समाज से खत्म करने के लिए योगदान डाला। उन्होंने कहा कि सतगुरु जगजीत सिंह अपनी रहमदिली व मानवता जैसे विलक्षण गुणों के लिए हमेशां हमारी यादों में बसते रहेंगे।

उन्होंने आगे कहा कि सतगुरु जगजीत सिंह जी अपने आप में एक संस्था थे, जो शिक्षा, स्वास्थ, क षि एवं खास तौर पर फलों सब्जियों व फूलों की पैदावार के क्षेत्र में अपने समाज सेवी कार्यों के लिए बहुत सत्कार थे। उनके निधन पर देश एक ऐसी धार्मिक हस्ती से वंचित हो गया है जिनको मौजूदा भैतिकवादी समाज में मानवता को अध्यात्मवाद पर चलने के लिए प्रेरित किया। मुख्यमंत्री ने कहा कि उनके निधन से सामाजिक व धार्मिक क्षेत्र में ऐसी कमी पैदा हो गई है जिसको पूरा करना बहुत मुश्किल है।

शोकग्रस्त परिवार व नामधारी संप्रदाय के साथ दिल की गहराईयों को दुख व्यक्त करते हुए मुख्यमंत्री व उप मुख्यमंत्री ने अकाल पुरख के चरणों में अरदास की कि वह बिछुडी आत्मा को अपने चरणों में स्थान दें व परिवार व समस्त नामधारी भाईचारे को यह दुख की घड़ी सहन करने की क्षमता प्रदान करें।

# FROM THE NEWSPAPER

## HINDUSTAN TIMES

### NAMDHARI SECT MANTLE PASSED ON TO UDAY SINGH

**BHOG AT BHAINI SAHIB Younger nephew of departed Satguru takes over formally**

**PUNJAB/HARYANA/HINDUSTAN TIMES**

BHAINI SAHIB (LUDHIANA) Hundreds of people were on the lawns of Bhaini Sahib on Sunday to attend the bhog ceremony of Satguru Jagjit Singh, spiritual leader of Namdhari Sikhs , who had passed away on December 13.

Clad in all white and cream, the sect's assembly included people from various states and even foreign shores such as Singapore, Thailand, the US, and the UK. The formal "dastaarbandi" (turban tying) of Thakur Uday Singh, younger nephew of Satguru Jagjit Singh who was declared his successor on December 13, followed the ceremony.

Politicians from all major regional and national parties mourned the death of the spiritual leader. Chief minister Parkash Singh Badal, union railway Minister Pawan Kumar Bansal , Delhi Sikh Gurdwara Managing Committee (DSGMC) Chief Paramjit Singh Sarna, people's party of Punjab president Manpreet Singh Badal, Congress leader Jagmeet Brar, former Haryana chief minister Om Prakash Chautala, and Balwant Singh Ramoowalia of the Shiromani Akali Dal (SAD) were present .

The Punjab CM stated that Satguru's death had created a void in society. "His contribution to academics, music, sport and social campaigns against dowry and female foeticide is unsurpassable," said Badal. "I may have at some point of time ignored some of their requests but the welfare of Namdharis has been my priority always, and I can never say no to their representatives."

Religious leaders from the DSGMC, Anadpur Sahib , Hazur Sahib, Baru Sahib, Radha Soami Satsang and Nirmal Kutia, Haridwar and environmental activist Balbir Singh Seechewal had sent "dastaars" to Thakur Uday Singh.

## THE TRIBUNE

### NAMDHARI SECT HEAD IS DEAD.

**THE TRIBUNE 14.12.2012**

Ludhiana/Bhaini sahib, Dec 13 Satguru Jagjit Singh, spiritual head of the Namdhari sect, breathed his last at 6:28 pm at SPS Apollo Hospital today. He had been suffering from chest infection for the last some days.

Confirming this, Dr Kapil Chib, medical superintendent, SPS Apollo hospital, Ludhiana, said, "He was under treatment here for chest infection for the last few days. He breathed his last this evening."

Harbhajan Singh, Ludhiana in charge of the Kuka community, said, "He was 92 and was under treatment at SPS Apollo Hospital for the last seven-eight days." Satguru Jagjit Singh will be cremated at 2 pm at Bhaini Sahib tomorrow.

## SATGURU WILL BE REMEMBERED FOR HIS HUMILITY, COMPASSION: CM

### Govt declares public holiday as mark of respect

Chandigarh, December 13 Chief Minister Parkash Singh Badal and Deputy Chief Minister Sukhbir Singh Badal have expressed profound grief over the demise of Namdhari chief Satguru Jagjit Singh.

In this condolence message, the Chief Minister and deputy Chief Minister said that Satguru Jagjit Singh was a "spiritual ambassador and an eminent social reformer who played a proactive role in eradicating social evils like female foeticide, dowry and drug addiction."

Describing him as an institution in himself, the Chief Minister Said that the Satguru would be remembered for his humility and compassion. "In the death of Satguru Sri Jagjit Singh, the nation has lost one of the most revered religious personalities," the CM said.

The Punjab Government has declared a public holiday in all the educational institutions, offices, boards and corporations in Chandigarh as well as in the state tomorrow (Friday) as a mark of respect to the religious leader.

Punjab Pradesh Congress Committee president Capt. Amarinder Singh, expressing grief, said Satguru Jagjit Singh's demise was a great loss to humanity. He said the Satguru was the guiding force not only for the Namdhari Durbar, but the whole of mankind.

"The Congress party joins the family and the Namdhari Durbar in this hour of grief. The Satguru's death is an irreparable loss," he said.

Suba Jagir Singh, a senior functionary of the sect, has appealed to the followers to take to "naam simran" (recitation of the holy name) at this time of grief.

# HINDUSTAN TIMES

## SATGURU'S NEPHEW UDAY SINGH IS NAMDHARI SECT'S OFFICIATING HEAD

BHAINI SAHIB (LUDHIANA): Satguru Jagjit Singh's nephew Thakur Uday Singh (54) was on Friday named the administrative head of the Namdhari sect.

Soon after the Satguru's cremation at Bhaini Sahib, 25 km from here, on Friday, HS Hanspal, a sect follower and former Punjab Congress president, made this announcement on behalf of Satguru's widow Mata Chand Kaur.

When asked about handing over of the "guru gaddi" to Uday Singh, Hanspal replied in the negative. "He (Uday Singh) would not be called Satguru, but would perform all duties in the capacity of the sect head," Hanspal added.

On whether a consensus had been reached on Uday Singh's succession, Hanspal said, "There is no consensus yet. We have made the announcement on the orders of Mata Chand Kaur." Uday Singh is the son of Beer Singh, younger brother of the Satguru. Born at Bhaini Sahib in 1958, he spent his childhood in Haryana's Sirsa district, where he completed his schooling and higher studies.

Later, he founded Namdhari seeds Private Limited, which went on to become the largest exporter of hybrid vegetable seeds and flowers in India. A former hockey player, he is the incharge of the Namdhari Hockey Federation and chairman of the management committee of

SPS Apollo Hospital, Ludhiana.

Uday Singh's wife Gursharan Kaur lives in Bangalore. His daughter, Ujjal Kaur, recently completed graduation in agricultural sciences from the US, while son Uttam Singh is doing graduation there in the same stream.

## HINDUSTAN TIMES

### THE TRIBUNE 15.12.2012

## THOUSANDS BID ADIEU TO NAMDHARI SECT HEAD

### PUNJAB/HARYANA/HINDUSTAN TIMES

BHAINI SAHIB (LUDHIANA): More than 20,000 followers, besides dignitaries from various fields, attended the cremation of Satguru Jagjit Singh, the Namdhari sect's spiritual head, on Friday.

The last rites were performed at the Satguru's native village and Namdharis' township, Bhaini Sahib, 25 km from here.

The Satguru's grandson, Jai Singh, lit the pyre. His nephew, Thakur Uday Singh and Son-in-law Jagtar Singh also performed the last rites.

Emotions ran high among the followers, especially women, as they bid a tearful adieu to their spiritual head. Some even fainted when the pyre was lit.

People even walked down from the main road, 3 km from the township, and climbed atop trees to get the Satguru's last glimpse.

Punjab chief minister Parkash Singh Badal led the state political leadership on the occasion. Prominent among others present were Akali ministers Adesh Partap Singh Kairon, Sharanjit Singh Dhillon and Sarwan Singh Phillaur; Akali leaders Darshan Singh Shivalik, Ranjit Dhillon and Hira Singh Gabria; BJP leader Satpal Gosain, congress leaders Lal Singh, Gurkirat Singh Kotli, Amrik Singh Dhillon, Tej Pratap Singh, Prem Mittal, Guriqbal Kaur, Rajinder Kaur Bhattal and latter's son-in-law Vikram Bajwa; Rashtriya Swayamsevak Sangh's (RSS) Punjab unit chief Brij Bhushan Bedi; and Radha Soami Dera chief Gurinder Singh Dhillon.

Among the police officers, deputy inspector general (DIG), Ludhiana range, MF Farooqui, Khanna senior superintendent of police (SSP) Jatinder Singh Aulakh, Rupnagar SSP Indermohan Singh, SAS Nagar SSP Gurpreet Singh Bhullar and Jagraon SSP Ashish Chaudhary were present.

## THE BHOG CEREMONY WILL BE HELD AT BHAINI SAHIB ON DECEMBER 23.

### TIGHT SECURITY

A heavy police force was deployed at Bhaini Sahib, besides traffic cops to manage the rush of vehicles.

Senior officials, including Ludhiana police commissioner Ishwar Singh and other IPS officers monitored the security arrangements. The administration provided bus service for followers from the main road to the venue.

## PRENEET MOURNS LOSS

PATIALA: Union minister of state for external affairs Preneet Kaur has expressed grief over the demise of Satguru Jagjit Singh. Preneet called up Sant Jagtar Singh, son-in-law of the late Satguru, and conveyed her condolences.

"We stand by the Namdhari Durbar in this

hour of grief," she said. She described the Satguru as "a saint of very high order and a spiritual guide who showed the way of peace". Preneet recalled the Kuka Movement, the first organised struggle for independence initiated by Satguru Ram Singh.

## THE EGALITARIAN

## AN APOSTLE OF PEACE & SPIRITUALITY DEPARTS

## THE TRIBUNE 16-31.12.2012

Ludhiana: Millions of his followers feel orphaned and marooned as they lose their mentor and an embodiment of piety and peace, Satguru Sri Jagjit Singh Ji Maharaj, chief of the Namdhari sect known for its chivalry, patriotism, austerity, simplicity and heightened spirituality.

Thousands of people from all walks of life bid a tearful adieu to their beloved Satguru Sri Jagjit Singh Ji Maharaj, who passed away at Ludhiana on 13th December 2012 Thursday evening after a prolonged illness. He was cremated at Namdhari Darbar in Bhaini Sahib where his mortal remains were consigned to the flames amidst a sea of humanity assembled on the occasion. His grandson Jai Singh lit the pyre amidst heart rendering scenes.

Talking to the media persons after the cremation of Satguru Sri Jagjit Singh, Punjab Chief Minister Parkash Singh Badal said that in the death of Satguru Sri Jagjit Singh Ji the nation has lost one of the most revered religious personalities who always acted, as a beacon to guide the destiny of mankind in the present materialistic society by inspiring the people to tread on the path of simplicity and spirituality.

Recalling the valuable services rendered by Satguru Sri Jagjit Singh ji in ushering an era of communal harmony, brotherhood, peace and amity in the country, the chief minister said that he was a great spiritual ambassador and an eminent social reformer who played a proactive role in eradicating social evils like female foeticide, dowry and drug addiction from the society.

Describing Satguru Jagjit Singh Ji as an institution in himself, the Chief Minister said that he was known and highly respected amongst the people for his philanthropic works in the field of education and health. He said that Satguru Sri Jagjit Singh Ji played a vanguard role in popularizing the concept of organic farming of vegetables, fruits and flowers besides promoting music and sports. He further said that in death of Satguru Sri Jagjit Singh Ji, an irretrievable void has been created in the socio-religious sphere. He also remembered the immense contribution made by the Namdhari sect during the freedom struggle of India to free the country from the yoke of British imperialism.

Sharing his heartfelt sympathies with the bereaved family and Namdhari sect, the Chief Minister prayed to Almighty to give strength to them in this hour of grief and grant peace to the dear departed.

On the occasion the Chief Minister also shared his condolences with Mata Chand Kaur wife of Satguru Sri Jagjit Singh Ji, his daughter Sahib Kaur, Nephew Uday Singh, Son-in-law Sant Jagtar Singh, Surinder Singh Namdhari and other family members of the legendary religious leader.

Meanwhile Head of Dera Beas Baba Gurinder Singh JI, Baba Lakhvir Singh Ji Ratwara Sahib and Sant Amrik Singh Ji Panj Bhainian also attended the cremation of Satguru Sri Jagjit Singh Ji.



# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ

## ਯਾਦ ਵਿਚ

## ਵਿਜ਼ਟਰ ਬੁਕ ਵਿਚ

## ਲਿਖੇ ਸੰਦੇਸ਼

## ਪੰਜਾਬੀ

**ਸਤਿਗੁਰੂ ਜੀ ਦੇ ਅਕਾਲ ਚਲਾਣੇ ਦਾ ਬਹੁਤ ਦੁੱਖ–**

ਮੇਰਾ ਸੰਬੰਧ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਬਹੁਤ ਦੇਰ ਤੋਂ ਚਲਿਆ ਆ ਰਿਹਾ ਹੈ। ਮੇਰੇ ਕੇਂਦਰ ਵਿਚ ਖੇਤੀਬਾੜੀ ਮੰਤਰੀ ਦੇ ਸਮੇਂ ਪਾਰਲੀਮੈਂਟ ਵਿਚ ਬਹਿਸ ਹੋ ਰਹੀ ਸੀ ਜਿਸ ਵਿਚ ਮਹਾਤਮਾ ਗਾਂਧੀ ਦੀ ਚਰਚਾ ਕਰ ਰਹੇ ਸਨ ਤੇ ਕਹਿ ਰਹੇ ਸਨ ਕਿ ਮਹਾਤਮਾ ਗਾਂਧੀ ਨੇ ਨਾਨਕੋਆਪਰੇਸ਼ਨ (ਨਾ ਮਿਲਵਰਤਨ) ਮੂਵਮੈਂਟ ਵਿਚ ਆਪਣਾ ਯੋਗਦਾਨ ਪਾ ਕੇ ਦੇਸ਼ ਨੂੰ ਆਜ਼ਾਦ ਕਰਵਾਇਆ ਸੀ। ਮੈਂ ਪਾਰਲੀਮੈਂਟ ਵਿਚ ਬੋਲਦੇ ਕਿਹਾ ਕਿ ਬਹੁਤ ਅਰਸਾ ਪਹਿਲਾਂ ਇਕ ਮੂਵਮੈਂਟ ਪੰਜਾਬ ਵਿਚ ਚਲੀ ਸੀ ਜਿਸਨੂੰ ਨਾਮਧਾਰੀ ਮੂਵਮੈਂਟ ਨਾਲ ਜਾਣਿਆਂ ਜਾਂਦਾ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਉਸ ਵੇਲੇ ਅੰਗਰੇਜ਼ਾਂ ਦਾ ਬਾਈਕਾਟ ਕੀਤਾ, ਅਦਾਲਤਾਂ ਦਾ ਬਾਈਕਾਟ ਕੀਤਾ, ਅੰਗਰੇਜ਼ੀ ਬੋਲੀ ਤੇ ਵਸਤਾਂ ਦਾ ਬਾਈਕਾਟ ਕੀਤਾ ਤੇ ਆਪਣੇ ਸੂਬੇ ਮੁਕਰੱਰ ਕਰ ਦਿੱਤੇ। ਬਹੁਤ ਸਾਰੇ ਪਿੰਡ, ਇਲਾਕੇ ਪ੍ਰਚਾਰ ਲਈ ਇੱਕ ਸੂਬੇ ਨੂੰ ਦਿੱਤੇ ਗਏ। ਆਪਣਾ ਡਾਕ ਸਿਸਟਮ ਚਲਾ ਦਿਤਾ ਤਾਂਕਿ ਸਰਕਾਰੀ ਟਿਕਟ ਨਾ ਲਾਉਣੀ ਪਵੇ ਅਤੇ ਸੁਨੇਹੇ ਗੁਪਤ ਭੇਜੇ ਜਾ ਸਕਣ। ਸਤਿਗੁਰੂ ਰਾਮ ਸਿੰਘ ਜੀ ਤੇ ਦੇਸਧ੍ਰੋਹ ਦਾ ਮੁਕਦਮਾ ਚਲਾ ਕੇ ਅੰਗਰੇਜ਼ੀ ਸਰਕਾਰ ਨੇ ਬ੍ਰਹਮਾ ਵਿਚ ਨਜ਼ਰਬੰਦ ਕਰ ਦਿੱਤੇ। ਉਹਨਾਂ ਤੋਂ ਬਾਅਦ ਵੀ ਇਹ ਮੂਵਮੈਂਟ ਚਲਦੀ ਰਹੀ। ਇਕ ਸਮਾਂ ਆਇਆ ਜਦੋਂ ਬੁਚੜ ਗਊਆਂ ਨੂੰ ਲੈ ਕੇ ਕਤਲ ਕਰਵਾਉਣ ਲਈ ਜਾ ਰਹੇ ਸਨ, ਉਸ ਸਮੇਂ ਨਾਮਧਾਰੀ ਸਿੰਘਾਂ ਨੇ ਡਟ ਕੇ ਮੁਕਾਬਲਾ ਕੀਤਾ ਤੇ ਗਊਆਂ ਛੁਡਾਈਆਂ, ਉਸ ਦਿਨ ਕੁਝ ਬੁੱਚੜ ਮਾਰੇ ਗਏ। ਅੰਗਰੇਜ਼ਾਂ ਨੇ ਮਲੇਰਕੋਟਲੇ ਦੇ ਰੱਕੜ ਵਿਚ 66 ਨਾਮਧਾਰੀਆਂ ਨੂੰ ਤੋਪਾਂ ਨਾਲ ਉਡਾ ਦਿਤਾ। ਇਕ ਛੋਟੇ ਕੱਦ ਦਾ ਸਿੱਖ ਇਸ ਕਰਕੇ ਪਾਸੇ ਕਰ ਦਿਤਾ ਗਿਆ ਕਿ ਉਹ ਤੋਪ ਦੀ ਮਾਰ ਵਿਚ ਨਹੀਂ ਆਉਂਦਾ। ਉਹ ਇਟਾਂ ਦੇ ਢੇਰ ਲਾ ਕੇ ਉਸ ਉਤੇ ਖੜ੍ਹਾ ਹੋ ਗਿਆ ਕਿਹਾ ਮੇਰਾ ਕੱਦ ਹੁਣ ਪੂਰਾ ਹੋ ਗਿਆ ਹੈ। ਉਹਨੂੰ ਵੀ ਤੋਪ ਨਾਲ ਉਡਾ ਦਿੱਤਾ।

ਇਹ ਸੀ ਨਾਨ-ਕੋਆਪਰੇਸ਼ਨ ਮੂਵਮੈਂਟ ਜੋ ਮਹਾਤਮਾਂ ਗਾਂਧੀ ਤੋਂ ਬਹੁਤ ਦੇਰ (60 ਸਾਲ) ਪਹਿਲਾਂ ਚਲੀ ਸੀ। ਇਹ ਭਾਸ਼ਣ ਮੈਂ ਪਾਰਲੀਮੈਂਟ ਵਿਚ ਦਿੱਤਾ ਸੀ ਜਿਸ ਤੇ ਬਹੁਤ ਸਾਰੇ ਮੈਂਬਰ ਹੈਰਾਨ ਸਨ। ਮੈਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਕਾਲ ਚਲਾਣੇ ਦਾ ਬਹੁਤ ਦੁੱਖ ਹੋਇਆ ਹੈ।

***–ਸ. ਸੁਰਜੀਤ ਸਿੰਘ ਬਰਨਾਲਾ,***
***ਸਾਬਕਾ–ਕੇਂਦਰੀ ਮੰਤਰੀ,***
***ਮੁੱਖ ਮੰਤਰੀ, ਪੰਜਾਬ ਤੇ ਗਵਰਨਰ***

**ਆਪਣੇ ਉਤਰਾਧਿਕਾਰੀ ਨੂੰ ਸੇਵਾ ਸੌਂਪ ਕੇ ਪੁਰਖ ਨਿਰੰਜਨ ਵਿਚ ਅਭੇਦ ਹੋਏ–**

**ਸਤਿ ਪੁਰਖ ਜਿਨਿ ਜਾਨਿਆ**
**ਸਤਿਗੁਰੁ ਤਿਸ ਕਾ ਨਾਉ**
**ਤਿਸ ਕੈ ਸੰਗਿ ਸਿਖੁ ਉਧਰੈ**
**ਨਾਨਕ ਹਰਿ ਗੁਨ ਗਾਉ॥**

ਐਸੇ ਸਤਿਪੁਰਖ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਨਾਲ ਸਾਰੇ ਗੁਰਸਿੱਖ ਜਗਤ ਵਿਚ ਉਦਾਸੀ ਛਾ ਗਈ ਹੈ। ਪਰ ਉਹ ਸੀ ਪਰਉਪਕਾਰੀ ਦਾਤਾ ਜੀ, ਜਗਤ ਉਧਾਰਿਆ ਅਤੇ ਆਪਣੇ ਉਤਰਾਧਿਕਾਰੀ ਨੂੰ ਸੇਵਾ ਸੌਂਪ ਕੇ ਪੁਰਖ ਨਿਰੰਜਨ ਵਿਚ ਅਭੇਦ ਹੋਏ ਹਨ। ਦਾਤਾ ਪਿਤਾ ਉਹਨਾਂ ਨੂੰ ਆਪਨੇ ਪਾਸ ਨਿਵਾਸ ਦੇਣਗੇ ਮੇਰਾ ਪੱਕਾ ਵਿਸ਼ਵਾਸ਼ ਹੈ।

***ਸ. ਬੂਟਾ ਸਿੰਘ,***
***ਸਾਬਕਾ ਗ੍ਰਹਿ ਮੰਤਰੀ, ਭਾਰਤ ਸਰਕਾਰ***

**ਸਮਾਜਿਕ ਕੁਰੀਤੀਆਂ ਤੋਂ ਸਮਾਜ ਨੂੰ ਵਰਜਿਆ–**

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣਾ ਸਾਰਾ ਜੀਵਨ ਮੁਨੱਖਤਾ ਦੇ ਭਲੇ ਲਈ ਅਤੇ ਸੰਗਤ ਨੂੰ ਗੁਰੂ ਨਾਮ ਦੇ ਨਾਲ ਜੋੜਨ ਅਤੇ ਸਮਾਜਿਕ ਕੁਰੀਤੀਆਂ ਤੋਂ ਸਮਾਜ ਨੂੰ ਵਰਜਿਆ। ਉਹਨਾਂ ਦਾ ਮਾਤਲੋਕ ਤੋਂ ਜਾਣਾ

ਬਹੁਤ ਦੁੱਖਦਾਇਕ ਹੈ ਅਤੇ ਪ੍ਰਮਾਤਮਾ ਉਹਨਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਦੇਵੇ ਅਤੇ ਉਹਨਾਂ ਦੀ ਕਿਰਪਾ ਸਦਾ ਲਈ ਸ੍ਰੀ ਉਦੈ ਸਿੰਘ ਮਹਾਰਾਜ ਅਤੇ ਸਾਰਿਆਂ ਤੇ ਬਣੀ ਰਹੇ।

***–ਈਸ਼ਰ ਸਿੰਘ, ਸਾਬਕਾ ਮੰਤਰੀ, ਪੰਜਾਬ***

## ਕਰੋੜਾਂ ਸੰਗਤਾਂ ਨੂੰ ਅਕਾਲ ਪੁਰਖ ਨਾਲ ਜੋੜਿਆ–

ਸਤਿਗੁਰੂ ਜਗਜੀਤ ਸਿੰਘ ਜੀ ਦੇ ਅਚਾਨਕ ਚਲਾਣੇ ਦਾ ਸਿਖ ਜਗਤ ਨੂੰ ਡੂੰਘਾ ਸੋਗ ਹੈ। ਨਾਮ ਦੇ ਰਸੀਏ, ਸੰਗੀਤ ਦੇ ਪਿਤਾਮਾ, ਕਰੋੜਾਂ ਸੰਗਤਾਂ ਨੂੰ ਅਕਾਲ ਪੁਰਖ ਨਾਲ ਜੋੜ ਹਮੇਸ਼ਾਂ ਹਮੇਸ਼ਾਂ ਵਾਸਤੇ ਸਚਾ ਪਾਤਸ਼ਾਹ (ਸ੍ਰੀ ਅਕਾਲ ਪੁਰਖ) ਦੇ ਪਵਿਤਰ ਚਰਨਾਂ ਵਿਚ ਜਾ ਬਿਰਾਜੇ ਹਨ। ਦਿਲੀ ਇਛਾ ਹੈ ਕਿ ਸਤਿਗੁਰੂ ਨਾਨਕ ਦੇਵ ਜੀ, ਉਹਨਾਂ ਨੂੰ ਆਪਣੀ ਜੋਤ ਵਿਚ ਰਲਾ ਜਾਣਗੇ।

***–ਜੋਗਿੰਦਰ ਸਿੰਘ ਮਾਨ,***
***ਸਾਬਕਾ ਮੰਤਰੀ ਪੰਜਾਬ***

## ਸ੍ਰੀ ਸਤਿਗੁਰੂ ਉਦੈ ਸਿੰਘ ਜੀ ਘਾਟ ਪੂਰੀ ਕਰਨ ਦੇ ਸਮਰਥ–

ਸ੍ਰੀ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਦਾ ਮੈਂ ਬਹੁਤ ਸਤਿਕਾਰ ਕਰਦਾ ਹਾਂ, ਉਹਨਾਂ ਦੀ ਬਹੁਤ ਅਪਾਰ ਕਿਰਪਾ ਦ੍ਰਿਸ਼ਟੀ ਸੀ। ਮੇਰੀਆਂ ਦੋਨੋਂ ਲੜਕੀਆਂ ਦੀ ਸ਼ਾਦੀ ਤੇ ਬਹੁਤ ਹੀ ਅਪਾਰ ਕਿਰਪਾ ਨਾਲ ਉਹਨਾਂ ਨੇ ਮਿਹਰ ਕੀਤੀ ਸੀ। ਉਹਨਾਂ ਦੇ ਅਸ਼ੀਰਵਾਦ ਸਦਕਾ ਹੀ ਆਪਣੇ ਘਰਾਂ ਵਿਚ ਅਨੰਦ ਪ੍ਰਸੰਨ ਰਹਿ ਰਹੀਆਂ ਹਨ।

ਅੱਜ ਮੈਂ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੇ ਦਰਸ਼ਨ ਕਰਕੇ ਬਹੁਤ ਅਨੰਦ ਅਤੇ ਪ੍ਰਸੰਨਤਾ ਮਹਿਸੂਸ ਕਰ ਰਿਹਾ ਹਾਂ। ਉਹ ਵਾਹਿਗੁਰੂ ਦੀ ਅਪਾਰ ਕਿਰਪਾ ਨਾਲ ਸਿਖ ਪੰਥ ਨੂੰ ਯੋਗ ਅਗਵਾਈ ਦੇਣਗੇ। ਪ੍ਰਮਾਤਮਾ ਇਹਨਾਂ ਨੂੰ ਚੜ੍ਹਦੀ ਕਲਾ ਵਿਚ ਰਖੇ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਜਾਣ ਤੇ ਬਹੁਤ ਘਾਟ ਹੋਈ ਹੈ ਆਸ ਹੈ ਇਹ ਉਹਨਾਂ ਦੀ ਘਾਟ ਪੂਰੀ ਕਰਨ ਦੀ ਸਮਰਥਾ ਰਖਦੇ ਹਨ। ਬਹੁਤ ਸਾਲਾਂ ਤੋਂ ਮੇਰੇ ਮਨ ਵਿਚ ਸੀ ਕਿ ਇਹ ਹੀ ਸਤਿਗੁਰੂ ਜੀ (ਜਗਜੀਤ ਸਿੰਘ) ਦੇ ਵਾਰਸ਼, ਜਾਂ ਗੱਦੀ ਨਸ਼ੀਨ ਹੋ ਕੇ ਉਤਰਾਧਿਕਾਰੀ ਬਣਨਗੇ ਕਿਉਂਕਿ ਇਹ ਸਭ ਤੋਂ ਵਧ ਸਤਿਗੁਰੂ ਜੀ ਦੇ ਸਤਿਬਚਨੀ ਸਿੱਖ ਅਤੇ ਯੋਗ ਹਨ।

***– ਸ. ਮੋਹਿੰਦਰ ਸਿੰਘ ਗਿਲ***
***ਸਾਬਕਾ ਪ੍ਰਧਾਨ, ਪੰਜਾਬ ਪ੍ਰਦੇਸ ਕਾਂਗਰਸ***

## ਸੰਗੀਤ ਤੇ ਸਾਹਿਤ ਦਾ ਇਕ ਮਹਾਨ ਸਰਪ੍ਰਸਤ–

ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਮੈਂ ਪਹਿਲੀ ਵਾਰ ਚਾਂਦਨੀ ਰਾਤ ਨੂੰ ਸਜੇ ਦਰਬਾਰ ਵਿਚ ਕੀਤੇ। ਦੂਰ ਤੱਕ ਸਵੇਤ ਕੰਵਲਾਂ ਦਾ ਦਰਬਾਰ ਸਜਿਆ ਹੋਇਆ ਸੀ। ਮੰਚ ਉਪਰ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਉਸਤਾਦ ਵਲੈਤ ਖ਼ਾਨ, ਸਿਤਾਰ ਨਿਵਾਜ਼ ਸੁਭਾਏ ਮਾਨ ਸਨ। ਇਹ ਬੈਕੁੰਠ ਦਾ ਨਜ਼ਾਰਾ ਸੀ। ਉਸ ਦਿਨ ਤੋਂ ਬਾਅਦ ਨਾਮਧਾਰੀ ਦਰਬਾਰ ਮੇਰੇ ਲਈ ਸੰਗੀਤ ਦਾ ਸਮਾਨ ਆਰਥਕ ਹੋਇਆ। ਸਤਿਗੁਰੂ ਜਗਜੀਤ ਸਿੰਘ ਜੀ ਦਾ ਮਿਹਰ ਪਿਆਰ ਭਰਿਆ ਹੱਥ ਮੈਂ ਸਦਾ ਆਪਣੇ ਸਿਰ ਤੇ ਮਹਿਸੂਸ ਕੀਤਾ। ਇਹ ਦਰਬਾਰ ਮੇਰੇ ਲਈ ਸੰਗੀਤ ਤੇ ਸਾਹਿਤ ਦਾ ਇਕ ਮਹਾਨ ਸਰਪ੍ਰਸਤੀ ਦਾ ਸਰੂਪ ਹੈ। ਅੱਜ ਮੈਂ ਇਥੇ ਸਤਿਗੁਰੂ ਉਦੈ ਸਿੰਘ ਜੀ ਦੇ ਦਰਸ਼ਨਾਂ ਵਿਚੋਂ ਮੈਂ ਨਾਮਧਾਰੀ ਦਰਬਾਰ ਦੀ ਉਚਤਾ ਨਿਹਾਰੀ ਹੈ। ਇਸ ਮੌਕੇ ਤੇ ਮੈਂ ਇਸ ਦਰਬਾਰ ਲਈ ਆਪਣਾ ਪਿਆਰ, ਸਤਿਕਾਰ ਅਤੇ ਅਦਬ ਅਰਪਿਤ ਕਰਦਾ ਹਾਂ।

***–ਸੁਰਜੀਤ ਪਾਤਰ***

## ਸਦੀਵੀ ਚਲਾਣੇ ਦਾ ਮੈਨੂੰ ਗਹਿਰਾ ਦੁੱਖ–

ਨਾਮਧਾਰੀ ਲਹਿਰ ਦੇ ਮੁਖੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਦੀਵੀ ਚਲਾਣੇ ਦਾ ਮੈਨੂੰ ਗਹਿਰਾ ਦੁੱਖ ਹੈ। ਉਹਨਾਂ ਨੇ ਪੰਜਾਬੀ ਜ਼ਬਾਨ, ਸ਼ਾਸਤਰੀ ਸੰਗੀਤ ਅਤੇ ਨਾਮਧਾਰੀ ਸੰਗਤਾਂ ਵਿਚ ਸਿੱਖਿਆ ਦੇ ਪ੍ਰਚਾਰ ਪ੍ਰਸਾਰ ਲਈ ਅਹਿਮ ਰੋਲ ਅਦਾ ਕੀਤਾ। ਮੈਨੂੰ ਪੂਰੀ ਆਸ ਹੈ ਕਿ ਨਾਮਧਾਰੀ ਦਰਬਾਰ

ਆਉਣ ਵਾਲੇ ਸਮੇਂ ਵਿਚ ਵੀ ਪੰਜਾਬੀ ਜ਼ਬਾਨ, ਸਿੱਖਿਆ ਦੇ ਪ੍ਰਸਾਰ, ਸਮਾਜਿਕ ਸੁਧਾਰਾਂ ਅਤੇ ਪੰਜਾਬੀਆਂ ਨੂੰ ਸੱਚੀ-ਸੁੱਚੀ ਜੀਵਨ-ਜਾਚ ਦੇਣ ਲਈ ਪਹਿਲਾਂ ਵਾਂਗ ਯਤਨਸ਼ੀਲ ਰਹੇਗਾ।

*-ਸਤਨਾਮ ਮਾਣਕ,*
*ਕਾਰਜਕਾਰੀ ਸੰਪਾਦਕ ਰੋਜ਼ਾਨਾ ਅਜੀਤ*

**ਸਮੁੱਚੀ ਮਾਨਵਤਾ ਨੂੰ ਇਕ ਨਾਂ ਪੂਰਾ ਹੋਣ ਵਾਲਾ ਘਾਟਾ-**

**ਜੰਮਣੁ ਮਰਣਹੁ ਬਾਹਰੇ**
**ਪਰਉਪਕਾਰੀ ਜਗ ਵਿਚਿ ਆਏ॥**

ਅਤਿ ਸਤਿਕਾਰਯੋਗ ਨਿਰਮਲ ਆਤਮਾ, ਨਾਮਬਾਣੀ ਦੇ ਰਸੀਏ ਪੂਜਨੀਕ ਮਹਾਂਪੁਰਸ਼ ਬਾਬਾ ਜਗਜੀਤ ਸਿੰਘ ਜੀ ਦੇ ਇਸ ਫਾਨੀ ਸੰਸਾਰ ਨੂੰ ਅਲਵਿਦਾ ਕਹਿ ਕੇ ਬ੍ਰਹਮਲੀਨ ਹੋ ਗਏ ਹਨ। ਉਹਨਾਂ ਦੇ ਵਿਛੋੜੇ ਨਾਲ ਸਮੁੱਚੀ ਮਾਨਵਤਾ ਨੂੰ ਇਕ ਨਾਂ ਪੂਰਾ ਹੋਣ ਵਾਲਾ ਘਾਟਾ ਪਿਆ ਹੈ। ਸਮੁਚੀ ਸਿੱਖ ਸੰਗਤਾਂ ਨੂੰ ਇਸ ਅਸਹਿ ਅਕਹਿ ਵਿਛੋੜੇ ਦਾ ਦਰਦ ਅਤੇ ਭਾਣਾ ਮੰਨਣ ਦਾ ਬਲ ਸ੍ਰੀ ਅਕਾਲ ਪੁਰਖ ਬਖਸ਼ਣ। ਮਹਾਂਪੁਰਸ਼ਾਂ ਵਲੋਂ ਦਿੱਤੀਆਂ ਗਈਆਂ ਸਿਖਿਆਵਾਂ ਤੇ ਸਮੁਚੀਆਂ ਸਿਖ ਸੰਗਤਾਂ ਅਮਲ ਕਰਕੇ ਆਪਣਾ ਜੀਵਨ ਸਫਲਾਂ ਕਰਨਾ।

*-ਜੋਗਿੰਦਰ ਸਿੰਘ ਵੇਦਾਂਤੀ*
*ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ*

**ਅਧਿਆਤਮ ਦੀ ਸਿਖਰਲੀ ਪਉੜੀ ਦੇ ਮਹਾਂਪੁਰਸ਼-**

ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਜ ਧਾਮ ਪਧਾਰਨ ਉਪਰ ਸਮੁਚੀ ਮਾਨਵਤਾ ਨੂੰ ਇਕ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ। ਸਤਿਗੁਰੂ ਜੀ ਅਧਿਆਤਮ ਦੀ ਸਿਖਰਲੀ ਪਉੜੀ ਦੇ ਮਹਾਂਪੁਰਸ਼ ਸਨ। ਉਨਾਂ ਦੀ ਅਧਿਆਤਮ, ਸਮਾਜ ਸੇਵੀ ਅਤੇ ਸੰਗੀਤ ਵਿਚ ਮਨੁੱਖਤਾ ਨੂੰ ਇਕ ਵੱਡੀ ਦੇਣ ਹੈ। ਇਸ ਦੁੱਖ ਦ੍ਰੀ ਘੜੀ ਵਿਚ ਸਾਡੀ ਰਾਧਾ ਸੁਆਮੀ ਸੰਗਤ ਸ਼ਰੀਕ ਹੋ ਰਹੀ ਹੈ ਅਤੇ ਆਪਣੇ ਗੁਰੂ ਮਹਾਰਾਜ ਪ੍ਰੋਫੈਸਰ ਪ੍ਰੇਮ ਸਰਨ ਸਤਿਸੰਗੀ ਅਤੇ ਰਾਧਾ ਸੁਆਮੀ ਸਤਿਸੰਗ ਸਭਾ ਵਲੋਂ ਦੁੱਖ ਪ੍ਰਗਟ ਕਰਨ ਆਏ ਹਾਂ।

ਇਸੇ ਨਾਲ ਹੀ ਸਾਨੂੰ ਉਹਨਾਂ ਦੇ ਉਤਰਾਧਿਕਾਰੀ ਸਤਿਗੁਰੂ ਉਦੈ ਸਿੰਘ ਮਹਾਰਾਜ ਦੇ ਦਰਸ਼ਨ ਕਰਨ ਅਤੇ ਖੁਦ ਉਹਨਾਂ ਨੂੰ ਰਾਧਾ ਸੁਆਮੀ ਸੰਗਤ ਵਲੋਂ ਸ਼ੋਕ ਸੰਦੇਸ਼ ਪੇਸ਼ ਕਰਨ ਦਾ ਮੌਕਾ ਮਿਲਿਆ ਜੁ ਕਿ ਸਤਿਗੁਰੂ ਜੀ ਨੇ ਖੁਦ ਪੜ੍ਹਿਆ।

*-ਗੁਰਚਰਨ ਸਿੰਘ, ਰੀਜ਼ਨਲ ਪ੍ਰੈਜੀਡੈਂਟ,*
*ਰਾਧਾ ਸੁਆਮੀ ਸਤਿੰਸਗ (ਦਿਆਲਬਾਗ),*
*ਆਗਰਾ*

**ਤੇਰੀ ਉਪਮਾ ਤੋਹੇ ਬਨ ਆਵੇ-**

ਤੁਝ ਬੁੱਧੀ ਐਸੇ ਮਹਾਨ ਮਹਾਂ ਪੁਰਸ਼ਾਂ ਬਾਰੇ ਕੁਝ ਨਹੀਂ ਕਹਿ ਸਕਦੀ। ਮੇਰੀ ਜ਼ਬਾਨ ਛੋਟੀ ਹੈ। ਉਨ੍ਹਾਂ ਦੀ ਜਗ੍ਹਾ ਬਹੁਤ ਵੱਡੀ ਹੈ।। ਮੈਂ ਤਾਂ ਇਹ ਹੀ ਕਹਿ ਸਕਦਾ ਹਾਂ ਕਿ ਉਹਨਾਂ ਦੀ ਉਪਮਾ ਮਹਾਨ ਹੈ ਤੇਰੀ ਉਪਮਾਂ ਤੋਹੇ ਬਨ ਆਵੇ।

*-ਸੰਤ ਬਾਬਾ ਲੱਖਾ ਸਿੰਘ, ਨਾਨਕਸਰ ਜਗਰਾਓਂ*

**ਵਿਸ਼ਵ ਹਿੰਦੂ ਪਰਿਸ਼ਦ ਦੇ ਬਾਨੀ-**

ਪੂਜਨੀਕ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਤੀ ਆਪਣੀ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ। ਨਾਮਧਾਰੀ ਸੰਪਰਦਾ ਦਾ ਇਸ ਦੇਸ਼ ਤੇ ਧਰਮ ਦੀ ਰੱਖਿਆ ਲਈ ਬਹੁਤ ਵੱਡਾ ਯੋਗਦਾਨ ਹੈ। ਆਪ ਵਿਸ਼ਵ ਹਿੰਦੂ ਪਰਿਸ਼ਦ ਦੇ ਬਾਨੀ ਮੈਂਬਰਾਂ ਵਿਚੋਂ ਸਨ। ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਉਹਨਾਂ ਦੀ ਪਵਿੱਤਰ ਯਾਦ ਪ੍ਰਤੀ ਨਤਮਸਤਕ ਹਾਂ।

*-ਕਮਲ ਸ਼ਰਮਾ,*
*ਜਨਰਲ ਸਕੱਤਰ ਭਾਜਪਾ, ਪੰਜਾਬ*

**ਇਕ ਯੁਗ ਦਾ ਅੰਤ-**

ਅਕਾਲ ਪੁਰਖ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਹੁਪੱਖੀ ਸ਼ਖ਼ਸੀਅਤ ਤੋਂ ਪ੍ਰੇਮ, ਪਿਆਰ ਅਤੇ ਸ਼ਾਂਤੀ ਦੀ ਪ੍ਰੇਰਨਾ ਮਿਲਦੀ ਸੀ। ਹਰ ਲੋੜਵੰਦ ਦੀ ਸਹਾਇਤਾ ਕਰਦੇ ਸਨ। ਉਹਨਾਂ ਦੇ ਜਾਣ ਨਾਲ ਇਕ



ਬਖਸ਼ਿਆ। ਆਪਣੇ ਸੰਬੋਧਨ ਵਿਚ ਇਹ ਕਿਹਾ, "ਸ. ਬੇਅੰਤ ਸਿੰਘ ਜੀ! ਮੋਟੇ ਤੌਰ ਤੇ ਅਸੀਂ ਮੁਢੋਂ ਕਾਂਗਰਸ ਨਾਲ ਹਾਂ। ਸਾਡੇ ਇਲਾਕੇ ਦੇ ਕੁਝ ਸਿੰਘ ਚੌਧਰੀ ਦੇਵੀ ਲਾਲ ਦੀ ਪਾਰਟੀ ਵਿਚ ਨੇ ਅਤੇ ਕੁਝ ਸਾਡੇ ਮੁੰਡੇ ਕਾਮਰੇਡ ਵੀ ਨੇ। ਇਥੇ ਸਾਰੇ ਆਏ ਹਨ ਕਿਉਂਕਿ ਇਹ ਸ਼ਹੀਦ ਸਾਡੇ ਸਾਰਿਆਂ ਦੇ ਸਾਂਝੇ ਹਨ।" ਸੰਪਰਕ ਸੂਤਰ ਲੱਭਣ ਤੇ ਸਭ ਨੂੰ ਨਾਲ ਜੋੜਨ ਦਾ ਹੁਨਰ ਕੋਈ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਸਿੱਖੇ।

1992 ਵਿਚ ਸੀ. ਪੀ. ਆਈ. ਦੀ ਹੈਦਰਾਬਾਦ ਹੋਈ ਕੁੱਲ ਹਿੰਦ ਪਾਰਟੀ ਕਾਂਗਰਸ ਵਿਚ, ਪਾਰਟੀ ਕਾਡਰ ਨੂੰ, ਆਪਣੇ ਨਾਇਕਾਂ ਨਾਲ ਜੁੜਨ ਦਾ ਸੱਦਾ ਦਿੱਤਾ ਗਿਆ। ਸਤਿਗੁਰੂ ਰਾਮ ਸਿੰਘ ਜੀ ਵੀ ਤਾਂ ਸਾਡੇ ਬਹੁਤ ਵੱਡੇ ਕੌਮੀ ਨਾਇਕ ਹਨ। ਮੇਰਾ ਰੁਝਾਨ ਨਾਮਧਾਰੀ ਇਤਿਹਾਸ ਸਾਹਿਤ ਦੀ ਫੋਲਾ ਫਾਲੀ ਵੱਲ ਵਧਿਆ। ਇਸ ਸਮੇਂ ਸ੍ਰੀ ਹਜ਼ੂਰ ਨੇ ਇਹ ਕਹਿ ਕੇ ਮੇਰੀ ਇਹ ਝਿਜਕ ਦੂਰ ਕਰ ਦਿੱਤੀ, "ਕੀ ਹੋਇਆ ਜੇ ਤੁਸੀਂ ਕਮਿਊਨਿਸਟ ਹੋ! ਰਹੋ ਬੇਸ਼ਕ ਪਾਰਟੀ ਵਿਚ ਪਰ ਮੁੰਡੇ ਤਾਂ ਸਾਡੇ ਹੋ! ਮਿਲਦੇ ਗਿਲਦੇ ਰਹੋ!!" 1996 ਦਸੰਬਰ ਵਿਚ ਹਜ਼ੂਰ ਦੇ ਬੁਲਾਵੇ ਤੇ, ਲੇਖਕਾਂ ਬੁਧੀਜੀਵੀਆਂ ਦੇ ਇਕੱਠ ਵਿਚ ਹਾਜ਼ਰ ਹੋਣ, ਮੈਂ 28 ਸਾਲ ਬਾਅਦ ਸ੍ਰੀ ਭੈਣੀ ਸਾਹਿਬ ਪੁੱਜਾ। ਜਨਮ ਭੂਮੀ ਦੀ ਖਿੱਚ ਪ੍ਰਬਲ ਸੀ ਜਾਂ ਜੱਗ ਜਿੱਤਣ ਵਾਲੇ ਸਤਿਗੁਰੂ ਦੇ ਪ੍ਰੇਮ ਦਾ ਅਮੋਘ ਅਸਤਰ ਤੇ ਫਿਰ ਪਿਛਲੇ ਸਾਲ ਦੇ ਉਸ ਮਨਹੂਸ ਦਿਨ ਤੱਕ, ਦਰਸ਼ਨ ਦਿਦਾਰ ਦਾ ਸਿਲਸਿਲਾ ਕੁਝ ਕੁਝ ਉਤਰਾਅ ਚੜ੍ਹਾਅ ਦੇ ਬਾਵਜੂਦ ਬਣਿਆ ਰਿਹਾ। ਜਦੋਂ ਮੈਂ ਭੈਣੀ ਸਾਹਿਬ ਲੰਮੇ ਅਰਸੇ ਬਾਅਦ ਪੁੱਜਾ ਸਾਂ ਤਾਂ ਅਗਲੀ ਸਵੇਰ ਮੈਨੂੰ ਸਾਮਰਾਜ ਦੇ ਬਾਗੀਆਂ ਦੀ ਇਸ ਬਸਤੀ ਦੇ ਸਾਰੇ ਤੀਰਥ ਸਥਾਨਾਂ ਦਾ, ਆਪਣੇ ਨਾਲ ਖੜ੍ਹ ਕੇ ਦਰਸ਼ਨ ਕਰਾਇਆ ਸਮੇਤ ਉਸ ਜਗ੍ਹਾ ਦੇ ਜਿਥੇ ਮੈਂ ਅੱਖਾਂ ਖੋਹਲੀਆਂ ਸਨ। ਅਗਲੇ ਪ੍ਰਸੰਗ ਬਹੁਤ ਹਨ ਪਰ ਆਪ ਜੀ ਦੇ ਸ਼ਰਧਾਂਜਲੀ ਅੰਕ ਦੇ ਸਥਾਨਾਭਾਵ ਕਾਰਨ ਬਾਕੀ ਫੇਰ ਸਹੀ। ਡਾ. ਅਮਰ ਭਾਰਤੀ ਦੇ ਉਹਨਾਂ ਸ਼ਬਦਾਂ ਨਾਲ ਗੱਲ ਮੁਕਾਵਾਂਗਾ, ਜਿਹਨਾਂ ਵਿਚ ਉਹ ਕਹਿੰਦੇ ਹਨ ਕਿ ਇਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਹੀ ਮਹਾਨਤਾ ਹੈ ਕਿ ਉਹ ਕਿਸੇ ਜਣੇ ਨੂੰ ਉਹਦੇ ਵਿਸ਼ਵਾਸਾਂ ਸਮੇਤ ਆਪਣਾ ਸਕਦੇ ਹਨ। ਅਜੇਹਾ ਹੀ ਪ੍ਰੀਤਮ ਸਿੰਘ ਕਵੀ ਜੀ ਨੂੰ, ਪ੍ਰੀਤਮ ਸਿੰਘ ਪੰਛੀ ਜੀ ਨੂੰ, ਸੁਰਜੀਤ ਖੁਰਸ਼ੀਦੀ ਜੀ ਨੂੰ ਅਨੁਭਵ ਹੋਇਆ ਤੇ ਫਿਰ ਮੈਨੂੰ ਵੀ। ☼

# ਜਗਜੀਤ ਜਗ ਜਿਤਿਆ

✍ **ਹਰਭਜਨ ਸਿੰਘ ਰਤਨ**

ਜਗਜੀਤ ਜਗ ਜਿਤਿਆ ਅਤੇ ਨਾਮ ਵਾਲਾ ਡੰਕਾ ਵਜਾਇਆ।
ਰੋਗ ਸੋਗ ਉਹਦੇ ਮਿਟ ਗਏ, ਜਿਹਨੇ ਦਰਸ ਏਸ ਦਾ ਪਾਇਆ।
ਨਾਨਕ ਤੇ ਗੋਬਿੰਦ ਗੁਰੂ ਦੀ, ਇਹਦੀ ਪਿਠ ਤੇ ਹੈ ਸ਼ਕਤੀ ਭਾਰੀ।
ਸਤਿਗੁਰੂ ਰਾਮ ਸਿੰਘ ਦੀ, ਮਿਲੀ ਭਗਤੀ ਇਸ ਨੂੰ ਸਾਰੀ।
ਸਤਿਗੁਰੂ ਹਰੀ ਸਿੰਘ ਜੀ ਦਾ ਤਪ ਤੇਜ ਇਹਦੇ ਹਿਸੇ ਵਿਚ ਆਇਆ।
ਜਗਜੀਤ ਜਗ ਜਿਤਿਆ ਅਤੇ ਨਾਮ ਵਾਲਾ ਡੰਕਾ ਵਜਾਇਆ।
ਇਹਦੇ ਵਿਚ ਜੋਤ ਵੇਖ ਕੇ, ਏਹਨੂੰ ਝੁਕਦਾ ਏ ਸਾਰਾ ਜ਼ਮਾਨਾ।
ਸਿਮਰਨ, ਸੇਵਾ, ਨੇਕੀ ਵਾਲੜਾ, ਇਹਨੇ ਭਰ ਭਰ ਵੰਡਿਆ ਖਜ਼ਾਨਾ।
ਸਤਿਗੁਰੂ ਪ੍ਰਤਾਪ ਸਿੰਘ ਜੀ ਨੇ, ਆਪ ਗੋਦ ਵਿਚ ਚੁਕ ਕੇ ਖਿਡਾਇਆ।
ਜਗਜੀਤ ਜਗ ਜਿਤਿਆ ਅਤੇ ਨਾਮ ਵਾਲਾ ਡੰਕਾ ਵਜਾਇਆ।
ਜੋ ਵੀ ਇਹਦੇ ਦਰ ਆ ਗਿਆ, ਤਨ ਮਨ ਦਾ ਉਸ ਰੋਗ ਗੁਆਇਆ।
ਨਿਮਾਣਿਆਂ ਨਿਤਾਣਿਆਂ ਨੂੰ, ਤਾਣ ਦਿਤਾ ਅਤੇ ਮਾਣ ਵਧਾਇਆ।
ਸੁਚਤਾ ਤੇ ਸਾਦਗੀ ਦਾ ਏਹਨੇ ਜਗ ਤਾਈ ਸਬਕ ਪੜ੍ਹਾਇਆ।
ਜਗਜੀਤ ਜਗ ਜਿਤਿਆ ਅਤੇ ਨਾਮ ਵਾਲਾ ਡੰਕਾ ਵਜਾਇਆ।
ਰਜ ਰਜ ਪੀਓ ਪਿਆਸਿਓ ਖੁਲਾ ਨਾਮ ਵਾਲਾ ਇਸਦਾ ਮੈਖਾਨਾ।
ਇਕ ਘੁਟ ਜੋ ਵੀ ਪੀ ਲਵੇ, ਬਣੇ ਸਦਾ ਲਈ ਏਸ ਦਾ ਦੀਵਾਨਾ।
ਵੇਲਾ ਹਥ ਨਹੀਂ ਆਵਣਾ, ਜੋ ਵੀ ਖੁੰਝਿਆ ਓਹੀ ਪਛਤਾਇਆ।
ਜਗਜੀਤ ਜਗ ਜਿਤਿਆ ਅਤੇ ਨਾਮ ਵਾਲਾ ਡੰਕਾ ਵਜਾਇਆ।
ਦੋਹਾਂ ਹੀ ਜਹਾਨਾਂ ਵਾਲੀਆਂ, ਦਾਤਾਂ ਮਿਲਦੀਆਂ ਏਸ ਦੇ ਦੁਆਰੇ।
ਸ਼ਰਧਾ ਦੀ ਘਾਟ ਨਾ ਹੋਵੇ, ਬੰਦਾ ਸਿਦਕੋਂ ਕਦੀ ਨਾ ਹਾਰੇ।
ਲੋਕਾਂ ਦੀ ਮੈਂ ਗਲ ਕੀ ਕਰਾਂ, 'ਰਤਨ' ਆਪ ਮੈਂ ਏਹਨੂੰ ਅਜ਼ਮਾਇਆ।
ਜਗਜੀਤ ਜਗ ਜਿਤਿਆ ਅਤੇ ਨਾਮ ਵਾਲਾ ਡੰਕਾ ਵਜਾਇਆ।
ਰੋਗ ਸੋਗ ਉਹਦੇ ਮਿਟ ਗਏ, ਜਿਹਨੇ ਦਰਸ ਏਸ ਦਾ ਪਾਇਆ।

# ਸ੍ਰੀ ਸਤਿਗੁਰੂ ਜੀ ਦੀ ਛਤਰ ਛਾਇਆ ਹੇਠ ਹੋਏ ਹੋਲੇ ਮਹੱਲਿਆਂ ਦਾ ਵੇਰਵਾ

| ਸਥਾਨ | ਸੰਨ ਈਸਵੀ | ਸੰਮਤ ਬਿਕ੍ਰਮੀ |
|---|---|---|
| 1. ਆਰ. ਬੀ. (ਗੰਗਾ ਨਗਰ) | 1960 | 2016 |
| 2. ਸ੍ਰੀ ਭੈਣੀ ਸਾਹਿਬ (ਲੁਧਿਆਣਾ) | 1961 | 2017 |
| 3. ਬਾਜਾਖਾਨਾ - (ਬਠਿੰਡਾ) | 1962 | 2018 |
| 4. ਸੰਤ ਨਗਰ (ਹਿਸਾਰ) | 1963 | 2019 |
| 5. ਕਰੀਵਾਲਾ (ਹਿਸਾਰ) | 1964 | 2020 |
| 6. ਸਿਰਸਾ (ਹਿਸਾਰ) | 1965 | 2021 |
| 7. ਦਿੱਲੀ (ਖਾਸ) | 1966 | 2022 |
| 8. ਦਮਦਮਾ ਸਾਹਿਬ (ਹਿਸਾਰ) | 1967 | 2023 |
| 9. ਲੁਧਿਆਣਾ | 1968 | 2024 |
| 10. ਮੁਠੱਡਾ ਕਲਾਂ- (ਜਲੰਧਰ) | 1969 | 2025 |
| 11. ਅੰਮ੍ਰਿਤਸਰ ਸ਼ਹਿਰ | 1970 | 2026 |
| 12. ਅਨੰਦਪੁਰ ਸਾਹਿਬ | 1971 | 2027 |
| 13. ਸ੍ਰੀ ਜਗਜੀਤ ਨਗਰ (ਹਿਸਾਰ) | 1972 | 2028 |
| 14. ਬੈਂਕੋਕ (ਥਾਈਲੈਂਡ) | 1972 | 2028 |
| 15. ਕਰੀਵਾਲਾ (ਸਿਰਸਾ) | 1973 | 2029 |
| 16. ਅਮਰਾਸਰ ਕਲਾਂ (ਸਿਰਸਾ) | 1975 | 2031 |
| 17. ਸ੍ਰੀ ਭੈਣੀ ਸਾਹਿਬ (ਲੁਧਿਆਣਾ) | 1976 | 2032 |
| 18. ਸ੍ਰੀ ਭੈਣੀ ਸਾਹਿਬ (ਲੁਧਿਆਣਾ) | 1977 | 2033 |
| 19. ਸ੍ਰੀ ਭੈਣੀ ਸਾਹਿਬ (ਲੁਧਿਆਣਾ) | 1978 | 2034 |
| 20. ਸ੍ਰੀ ਭੈਣੀ ਸਾਹਿਬ (ਲੁਧਿਆਣਾ) | 1979 | 2035 |
| 21. ਸ੍ਰੀ ਭੈਣੀ ਸਾਹਿਬ (ਲੁਧਿਆਣਾ) | 1979 | 2036 |
| 22. ਰਾਣੀਆਂ (ਸਿਰਸਾ) | 1980 | 2036 |
| 23. ਸੰਤ ਨਗਰ (ਸਿਰਸਾ) | 1981 | 2037 |
| 24. ਸ੍ਰੀ ਭੈਣੀ ਸਾਹਿਬ (ਲੁਧਿਆਣਾ) | 1981 | 2037 |
| 25. ਗੋਲਾ ਗੋਕਰਨ ਨਾਥ (ਯੂ. ਪੀ.) | 1982 | 2038 |

| ਸਥਾਨ | ਸੰਨ ਈਸਵੀ | ਸੰਮਤ ਬਿਕ੍ਰਮੀ |
|---|---|---|
| 26. ਅਮਰਾਸਰ ਕਲਾਂ (ਸਿਰਸਾ) | 1983 | 2039 |
| 27. ਸ੍ਰੀ ਜੀਵਨ ਨਗਰ ਸਿਰਸਾ | 1984 | 2040 |
| 28. ਬਰਮਿੰਘਮ (ਇੰਗਲੈਂਡ) | 1984 | 2040 |
| 29. ਨਵੀਂ ਦਿੱਲੀ | 1985 | 2041 |
| 30. ਦਾਰਾਸਲਾਮ (ਤਨਜ਼ਾਨੀਆ) | 1986 | 2042 |
| 31. ਸ੍ਰੀ ਭੈਣੀ ਸਾਹਿਬ (ਲੁਧਿਆਣਾ) | 1987 | 2043 |
| 32. ਸ੍ਰੀ ਭੈਣੀ ਸਾਹਿਬ (ਲੁਧਿਆਣਾ) | 1988 | 2044 |
| 33. ਸ੍ਰੀ ਭੈਣੀ ਸਾਹਿਬ (ਲੁਧਿਆਣਾ) | 1989 | 2045 |
| 34. ਸ੍ਰੀ ਭੈਣੀ ਸਾਹਿਬ (ਲੁਧਿਆਣਾ) | 1990 | 2046 |
| 35. ਸ੍ਰੀ ਭੈਣੀ ਸਾਹਿਬ (ਲੁਧਿਆਣਾ) | 1991 | 2047 |
| 36. ਸ੍ਰੀ ਭੈਣੀ ਸਾਹਿਬ (ਲੁਧਿਆਣਾ) | 1992 | 2048 |
| 37. ਸ੍ਰੀ ਭੈਣੀ ਸਾਹਿਬ (ਲੁਧਿਆਣਾ) | 1993 | 2049 |
| 38. ਬੰਕੋਕ ਥਾਈਲੈਂਡ | 1993 | 2050 |
| 39. ਚੰਗਮਈ ਥਾਈਲੈਂਡ | 1993 | 2050 |
| 40. ਸ੍ਰੀ ਭੈਣੀ ਸਾਹਿਬ (ਲੁਧਿਆਣਾ) | 1994 | 2050 |
| 41. ਸ੍ਰੀ ਭੈਣੀ ਸਾਹਿਬ (ਲੁਧਿਆਣਾ) | 1995 | 2051 |
| 42. ਅਮਰਾਸਰ (ਸਿਰਸਾ) | 1996 | 2052 |
| 43. ਸ੍ਰੀ ਜੀਵਨ ਨਗਰ ਕਾਲਜ (ਸਿਰਸਾ) | 1997 | 2053 |
| 44. ਸ੍ਰੀ ਜੀਵਨ ਨਗਰ ਕਾਲਜ (ਸਿਰਸਾ) | 1998 | 2054 |
| 45. ਸ੍ਰੀ ਜੀਵਨ ਨਗਰ ਕਾਲਜ (ਸਿਰਸਾ) | 1999 | 2055 |
| 46. ਸ੍ਰੀ ਭੈਣੀ ਸਾਹਿਬ (ਲੁਧਿਆਣਾ) | 2000 | 2056 |
| 47. ਸ੍ਰੀ ਭੈਣੀ ਸਾਹਿਬ (ਲੁਧਿਆਣਾ) | 2001 | 2057 |
| 48. ਸ੍ਰੀ ਭੈਣੀ ਸਾਹਿਬ (ਲੁਧਿਆਣਾ) | 2002 | 2058 |
| 49. ਸ੍ਰੀ ਭੈਣੀ ਸਾਹਿਬ (ਲੁਧਿਆਣਾ) | 2003 | 2059 |
| 50. ਸ੍ਰੀ ਭੈਣੀ ਸਾਹਿਬ (ਲੁਧਿਆਣਾ) | 2004 | 2060 |
| 51. ਸ੍ਰੀ ਭੈਣੀ ਸਾਹਿਬ (ਲੁਧਿਆਣਾ) | 2005 | 2061 |
| 52. ਸ੍ਰੀ ਭੈਣੀ ਸਾਹਿਬ (ਲੁਧਿਆਣਾ) | 2006 | 2062 |
| 53. ਸ੍ਰੀ ਭੈਣੀ ਸਾਹਿਬ (ਲੁਧਿਆਣਾ) | 2007 | 2063 |
| 54. ਸ੍ਰੀ ਭੈਣੀ ਸਾਹਿਬ (ਲੁਧਿਆਣਾ) | 2008 | 2064 |
| 55. ਸ੍ਰੀ ਭੈਣੀ ਸਾਹਿਬ (ਲੁਧਿਆਣਾ) | 2009 | 2065 |
| 56. ਸ੍ਰੀ ਭੈਣੀ ਸਾਹਿਬ (ਲੁਧਿਆਣਾ) | 2010 | 2066 |
| 57. ਸ੍ਰੀ ਭੈਣੀ ਸਾਹਿਬ (ਲੁਧਿਆਣਾ) | 2011 | 2067 |
| 58. ਸ੍ਰੀ ਭੈਣੀ ਸਾਹਿਬ (ਲੁਧਿਆਣਾ) | 2012 | 2068 |

